ਪ੍ਰੌੜ੍ਹ ਪਾਠਕਾਂ ਲਈ

# ਦੂਜੀ ਆਜ਼ਾਦੀ ਸੇਵਾ

ਇਲਾ. ਆਰ. ਭੱਟ

ਅਨੁਵਾਦਕ

ਸ਼ਾਮ ਸਿੰਘ

ਚਿੱਤਰਕਾਰ

ਪਾਰਥ ਸੇਨ ਗੁਪਤਾ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

'ਦੂਜੀ ਆਜ਼ਾਦੀ' ਲਈ ਜੂਝਣ ਦਾ ਨਾਂ ਸੇਵਾ ਹੈ। ਪਹਿਲੀ ਆਜ਼ਾਦੀ ਭਾਵ ਵਿਦੇਸ਼ੀ ਹਕੂਮਤ ਤੋਂ ਮੁਕਤੀ। ਉਹ ਸੀ ਰਾਜਨੀਤਿਕ ਆਜ਼ਾਦੀ। ਆਰਥਿਕ ਆਜ਼ਾਦੀ ਹਾਸਲ ਕਰਨੀ ਅਜੇ ਬਾਕੀ ਹੀ ਸੀ। ਗਾਂਧੀ ਜੀ ਨੇ ਕਿਹਾ ਸੀ, ਕਿਸੇ ਵੀ ਜਨਤਾ ਲਈ ਰਾਜਨੀਤਿਕ ਆਜ਼ਾਦੀ ਦੇ ਨਾਲ ਨਾਲ ਆਰਥਿਕ ਆਜ਼ਾਦੀ ਓਨੀ ਹੀ ਜ਼ਰੂਰੀ ਅਤੇ ਮਹੱਤਵਪੂਰਣ ਹੈ। ਗਰੀਬੀ ਤਾਂ ਕਿਸੇ ਵੀ ਸਮਾਜ ਦਾ ਨੈਤਿਕ ਨਿਘਾਰ ਹੈ। ਰਾਜਨੀਤਿਕ ਤਬਦੀਲੀ ਜਾਂ ਤਕਨੀਕੀ ਸੁਧਾਰ ਨਾਲ ਸ਼ੋਸ਼ਣ ਦੇ ਦੂਰ ਹੋ ਜਾਣ ਦਾ ਕੋਈ ਭਰੋਸਾ ਨਹੀਂ ਹੁੰਦਾ। ਇਸ ਲਈ ਆਜ਼ਾਦੀ ਦੀ ਪ੍ਰਾਪਤੀ ਤੋਂ ਬਾਅਦ ਜਨਤਾ ਆਰਥਿਕ ਰੂਪ ਵਿਚ ਆਤਮ-ਨਿਰਭਰ ਬਣੇ, ਇਹ ਬਹੁਤ ਮਹੱਤਵਪੂਰਣ ਸੀ। ਪਿਛਲੇ 25 ਸਾਲਾਂ ਵਿਚ 'ਸੇਵਾ' ਨੇ ਇਹ ਕੰਮ ਕੀਤਾ, ਜਿਸ ਨੂੰ ਮੈਂ 'ਦੂਜੀ ਆਜ਼ਾਦੀ' ਦੇ ਗਾਂਧੀ ਸੁਨੇਹੇ ਨੂੰ ਲੋਕ ਸੇਵਾ ਵਰਗਾ ਮੰਨਦੀ ਹਾਂ। ਆਜ਼ਾਦ ਭਾਰਤ ਵਿਚ ਗ਼ਰੀਬਾਂ ਅਤੇ ਇਸਤਰੀਆਂ ਨੂੰ ਵੋਟ ਦਾ ਹੱਕ ਮਿਲਣਾ ਹੀ ਕਾਫੀ ਨਹੀਂ ਸੀ। ਉਹ ਤਾਂ ਚਾਹੁੰਦੀ ਸੀ 'ਆਵਾਜ਼' ਤੇ 'ਨਜ਼ਰ ਆਉਣਾ'। ਭਾਵ ਸਾਡੀ ਆਵਾਜ਼ ਸੁਣੀ ਜਾਣੀ ਚਾਹੀਦੀ ਹੈ ਅਤੇ ਸਾਡੀ ਹੋਂਦ ਨਜ਼ਰ ਆਉਣੀ ਚਾਹੀਦੀ ਹੈ। ਢਿੱਡ ਪਾਲਣ ਦੇ ਨਿੱਤ ਦਿਨ ਦੇ ਸੰਘਰਸ਼ ਤੋਂ ਉਹ ਬਾਹਰ ਆਉਣਾ ਚਾਹੁੰਦੀ ਸੀ। ਦਲਿਤ ਤੇ ਘੱਟ ਗਿਣਤੀ ਕੌਮਾਂ; ਹੱਦਾਂ ਵਿਚ ਘਿਰ ਕੇ ਨਹੀਂ ਸੀ ਰਹਿਣਾ ਚਾਹੁੰਦੀਆਂ। ਉਹ ਤਰੱਕੀ ਦੀ ਮੁੱਖ ਧਾਰਾ ਵਿਚ ਆਉਣਾ ਚਾਹੁੰਦੀਆਂ ਸਨ। ਉਹ ਵੀ ਚਾਹੁੰਦੇ ਸਨ ਆਪਣੀ ਆਵਾਜ਼; ਅਤੇ ਦੂਜਿਆਂ ਨੂੰ ਨਜ਼ਰ ਆਉਣਾ। ਆਰਥਿਕ ਸਾਧਨਾਂ ਦੀ ਪ੍ਰਾਪਤੀ ਬਿਨਾਂ ਲੁੱਟ-ਖਸੁੱਟ ਦੀ ਸਥਿਤੀ ਤੋਂ ਬਾਹਰ ਨਿਕਲਣਾ ਸੰਭਵ ਨਹੀਂ ਸੀ। ਉਹ 'ਦੂਜੀ ਆਜ਼ਾਦੀ' ਦੀ ਹਵਾ ਦਾ ਆਨੰਦ ਲੈਣਾ ਚਾਹੁੰਦੇ ਸਨ।

ਆਰੰਭ ਕੁਝ ਇੰਜ ਹੋਇਆ ਸੀ। 'ਸੇਵਾ' ਦੀਆਂ ਇਸਤਰੀਆਂ ਉਸ ਤੋਂ ਬਹੁਤ ਅੱਗੇ ਨਿਕਲ ਗਈਆਂ। ਅੱਜ ਉਹ 'ਕਿਸਮਤ', 'ਭਗਵਾਨ' ਦੀ ਇੱਛਾ ਜਾਂ 'ਸਮਾਜਿਕ ਪ੍ਰਥਾ' ਵਰਗੀਆਂ ਚੀਜ਼ਾਂ ਨੂੰ ਦੋਸ਼ ਨਹੀ ਦੇਣਾ

ਚਾਹੁੰਦੀਆਂ। ਗਾਂਧੀ-ਵਿਚਾਰ ਨੇ 'ਸੇਵਾ' ਨੂੰ ਰਸਤਾ ਦਿਖਾਇਆ ਜਿਸ ਦੇ ਨਤੀਜੇ ਵਜੋਂ ਇਸਤਰੀਆਂ ਪ੍ਰਤਿਬੱਧ ਹੋਈਆਂ, ਮਿਹਨਤ ਕਰਦੀਆਂ ਰਹੀਆਂ। ਸਮਾਜ-ਪਰਿਵਰਤਨ ਵਿਚ ਇਸਤਰੀਆਂ ਦੀ ਅਗਵਾਈ ਦੀ ਜ਼ਰੂਰਤ 'ਤੇ ਡੂੰਘਾ ਭਰੋਸਾ ਜਾਗਿਆ। 'ਅੱਜ' ਦੀ ਖਿੜਕੀ ਵਿਚੋਂ ਉਹ ਦੂਰ ਦੂਰ ਦੇ ਸਾਲ ਦੇਖਣ ਲੱਗੀਆਂ। ਇਸ ਮੁਕਤੀ-ਯਾਤਰਾ ਵਿਚ ਇਸਤਰੀਆਂ ਨੇ ਕਿੰਨਾ ਕੁਝ ਕੀਤਾ ਅਤੇ ਕਿੰਨੀ ਹਰਿਆਲੀ ਅਤੇ ਕਿੰਨੇ ਸੋਕੇ ਨੂੰ ਜਾਣਿਆ। "ਅਜੇ ਤਾਂ ਕਿੰਨਾ ਕੁਝ ਕਰ ਸਕਦੇ ਹਾਂ ਅਤੇ ਕਿਉਂ ਨਾ ਕਰੀਏ ?" ਐਸਾ ਗੌਰਵ ਉਨ੍ਹਾਂ ਦੀ ਆਵਾਜ਼ ਵਿਚ ਸਹਿਜੇ ਹੀ ਗੂੰਜ ਉਠਦਾ ਹੈ। ਇਕ ਵਿਦੇਸ਼ੀ ਮੁਲਾਕਾਤੀ ਤੋਂ ਮੈਂ ਪੁੱਛਿਆ ਕਿ ਕੀ ਦੇਖਿਆ ? ਤਾਂ ਬੋਲੇ ਕਿ 'ਸੇਵਾ' ਵਿਚ ਮੈਂ 'ਕੈਨ ਡੂ ਵੂਮੈਨ' ਦੇਖੀ। ਭਾਵ ਇਹ ਕਿ 'ਮੈਂ ਕਰ ਸਕਦੀ ਹਾਂ' ਅਜਿਹਾ ਕਹਿਣ ਵਾਲੀਆਂ ਇਸਤਰੀਆਂ ਮੈਂ ਦੇਖੀਆਂ।

'ਸੇਵਾ' ਦੀ 'ਦੂਜੀ ਆਜ਼ਾਦੀ' ਦਾ ਸਫ਼ਰ ਤਾਂ ਅਜੇ ਜਾਰੀ ਹੀ ਹੈ। ਹੁਣ ਤਾਂ ਦੂਜੀ ਪੀੜ੍ਹੀ ਵੀ ਇਸ ਨਾਲ ਜੁੜ ਗਈ ਹੈ।

'ਸੇਵਾ' ਦੀ ਇਕ ਸੰਸਥਾ ਹੈ ਅਹਿਮਦਾਬਾਦ ਦਾ 'ਮਜੂਰ ਮਹਾਜਨ ਸੰਘ' ਵਿਰਾਸਤ ਵਿਚ ਦੋ ਚੀਜ਼ਾਂ ਮਿਲੀਆਂ : ਯੂਨੀਅਨ ਅਤੇ ਗਾਂਧੀ-ਵਿਚਾਰ। ਸਵਰਗੀ ਪੂਜਣ ਯੋਗ ਅਨਸੂਆ ਭੈਣ ਨੇ ਵੀਹਵੀ ਸਦੀ ਦੇ ਸ਼ੁਰੂ ਵਿਚ ਮਿੱਲ ਮਜ਼ਦੂਰਾਂ ਨੂੰ ਸੰਗਠਤ ਕੀਤਾ ਤਦ ਉਨ੍ਹਾਂ ਦੀ ਹਾਲਤ ਬੜੀ ਔਖੀ ਸੀ। ਪੰਦਰਾਂ ਘੰਟੇ ਦੀ ਮਜ਼ਦੂਰੀ, ਹਫਤੇ ਵਿਚ ਨਾ ਇਕ ਛੁੱਟੀ, ਨਾ ਦਿਨ ਵਿਚ ਇਕ ਪਲ ਦਾ ਆਰਾਮ। ਅਨਸੂਆ ਭੈਣ ਮੈਨੂੰ ਕਹਿੰਦੀ ਸੀ ਕਿ ਬੱਚਾ ਆਪਣੇ ਬਾਪ ਨੂੰ ਨਹੀਂ ਪਛਾਣਦਾ। ਬਾਪ ਦਿਨ ਵਿਚ ਘਰ ਰਹੇ ਤਾਂ ਹੀ ਪਛਾਣੇ। ਰਾਤ ਨੂੰ ਬੱਚੇ ਸੌਂ ਜਾਂਦੇ ਹਨ। ਜਬਰਦਸਤ ਸ਼ੋਸ਼ਣ ਅਤੇ ਬੇਇਨਸਾਫੀ ਦੇ ਵਾਤਾਵਰਣ ਵਿਚ ਮਜ਼ਦੂਰੀ ਕਰਨ ਵਾਲੇ ਕੱਪੜਾ ਮਿੱਲ ਮਜ਼ਦੂਰਾਂ ਨੂੰ ਅਨਸੂਆ ਭੈਣ ਨੇ ਗਾਂਧੀ ਜੀ ਦੇ ਮਾਰਗ-ਦਰਸ਼ਨ ਅਧੀਨ ਸੰਗਠਿਤ ਕੀਤਾ। ਉਸ ਤੋਂ ਬਾਅਦ ਹੌਲੀ ਹੌਲੀ ਸਨਅਤੀ ਮਜ਼ਦੂਰਾਂ ਲਈ ਸੁਰੱਖਿਆ ਕਾਨੂੰਨ ਬਣੇ। ਦੇਸ਼ ਦੇ ਅਰਥਤੰਤਰ ਵਿਚ ਉਨ੍ਹਾਂ ਦੀ ਗਿਣਤੀ ਹੋਣ ਲੱਗੀ।

'ਸੇਵਾ' ਦਾ ਸੰਗਠਨ ਜਦੋਂ ਸ਼ੁਰੂ ਹੋਇਆ ਤਾਂ ਸਵੈ-ਸੇਵੀ ਮਜ਼ਦੂਰਾਂ ਦੀ

ਹਾਲਤ ਮਿੱਲ ਮਜ਼ਦੂਰਾਂ ਦੀ ਅਸਲੀ ਹਾਲਤ ਜਿੰਨੀ ਹੀ ਮੁਸ਼ਕਲ ਸੀ। ਨਾ ਕਾਨੂੰਨੀ ਸੁਰੱਖਿਆ, ਨਾ ਕੰਮ ਦੀਆਂ ਹਾਲਤਾਂ ਵਿਚ ਸੁਧਾਰ ਅਤੇ ਨਾ ਹੀ ਸਮਾਜਿਕ ਸੁਰੱਖਿਆ ਯੋਜਨਾਵਾਂ ਦਾ ਹੱਕ। ਉਨ੍ਹਾਂ ਵਿਚ ਵੀ ਸਵੈ-ਸੇਵੀ ਮਜ਼ਦੂਰ ਇਸਤਰੀਆਂ ਜੋ ਖ਼ੁਦ ਮਜ਼ਦੂਰੀ ਜਾਂ ਧੰਦਾ ਕਰਕੇ ਗੁਜ਼ਾਰਾ ਕਰਦੀਆਂ ਹਨ, ਉਨ੍ਹਾਂ ਦੀ ਹਾਲਤ ਤਾਂ ਹੋਰ ਵੀ ਔਖੀ ਹੈ। ਅਹਿਮਦਾਬਾਦ ਵਿਚ ਜਦੋਂ ਸਵੈ-ਸੇਵੀ ਮਜ਼ਦੂਰ ਇਸਤਰੀਆਂ ਨੂੰ ਸੰਗਠਿਤ ਕਰਨਾ ਸ਼ੁਰੂ ਕੀਤਾ, ਉਦੋਂ ਤੋਂ ਲੈ ਕੇ ਅੱਜ ਤਕ ਨਿੱਜੀ ਤੌਰ 'ਤੇ ਮੈਂ ਨਹੀਂ ਮੰਨਦੀ ਕਿ ਪੂਜਣ ਯੋਗ ਅਨਸੂਆ ਭੈਣ ਦੇ ਅਧੂਰੇ ਛੁੱਟੇ ਕੰਮ ਨੂੰ ਮੈਂ ਪੂਰਾ ਕਰ ਰਹੀ ਹਾਂ।

ਅਹਿਮਦਾਬਾਦ ਸ਼ਹਿਰ ਦੇ ਮਜ਼ਦੂਰ ਇਲਾਕੇ ਵਿਚ ਪਹਿਲਾਂ ਪਹਿਲ ਮੈਨੂੰ ਮਜੂਰ ਮਹਾਜਨ ਦੀ ਵੱਡੀ ਸੇਵਿਕਾ ਦੀਨੂ ਭੈਣ ਦੇ ਨਾਲ ਰਣਛੋੜਪੁਰਾ ਬਾਘੜੀ ਬਸਤੀ ਵਿਚ ਕੰਮ ਕਰਨ ਲਈ ਭੇਜਿਆ ਗਿਆ। ਮੈਨੂੰ ਪਤਾ ਲੱਗਿਆ ਕਿ ਗਰੀਬ ਇਲਾਕੇ ਵਿਚ ਜਾਣਾ ਹੋਵੇ ਤਾਂ ਸਾਦਗੀ ਭਰੇ ਢੰਗ ਨਾਲ ਜਾਣਾ ਚਾਹੀਦਾ ਹੈ। ਪਰ ਮੇਰੀ ਸਫ਼ੈਦ ਸਾੜ੍ਹੀ ਦੀ ਸੁਫ਼ੈਦੀ ਦੇਖ ਕੇ ਸਾਰੇ ਦੂਰ ਤੋਂ ਹੀ ਹੈਰਾਨ ਰਹਿ ਗਏ। ਮੰਜੇ 'ਤੇ ਬੈਠੇ ਬੰਦੇ ਬੋਲੇ: 'ਆਹਾ ਹਾ। ਇਹ ਬਗਲਾ ਹੈ ਕਿ ਦੁੱਧ'। ਮੈਂ ਤਾਂ ਦਾਖਲ ਹੁੰਦਿਆਂ ਹੀ ਸ਼ਰਮਾ ਗਈ। ਇਸਤਰੀਆਂ ਨੇ ਮੰਜਾ ਡਾਹ ਕੇ ਮੈਨੂੰ ਨਿੰਮ ਥੱਲੇ ਬਿਠਾਇਆ। ਬੈਠਣ ਤੋਂ ਪਹਿਲਾਂ ਹੀ ਗੋਲਾਬਾਰੀ ਸ਼ੁਰੂ ਹੋ ਗਈ: 'ਭੈਣ, ਤੁਹਾਡੇ ਕਿੰਨੇ ਬੱਚੇ ਹਨ ?'

'ਮੈਂ ਸ਼ਾਦੀਸ਼ੁਦਾ ਨਹੀਂ ਹਾਂ'।

'ਓ ਹੋ, ਕਿੰਨੇ ਚੰਗੇ ਲੱਗਦੇ ਹੋ ਅਤੇ ਅਜੇ ਤਕ ਕਿਤੇ ਸ਼ਾਦੀ ਨਹੀਂ ਹੋਈ'।

ਮੈਂ ਤਾਂ ਮਨ ਹੀ ਮਨ ਵਿਚ ਤੈਅ ਕਰ ਲਿਆ ਕਿ ਕੱਲ੍ਹ ਤੋਂ ਹੁਣ ਇਹ ਕੰਮ ਤਾਂ ਬੰਦ। ਏਨੇ ਨੂੰ ਗਰਬਾ ਗਾਉਣ ਦਾ ਸਮਾਂ ਹੋ ਗਿਆ। ਦੀਨੂ ਭੈਣ ਨੇ ਸਾਰੀਆਂ ਇਸਤਰੀਆਂ ਨੂੰ ਇਕੱਠਿਆਂ ਕੀਤਾ। ਮੇਰੀ ਪ੍ਰੀਖਿਆ ਲੈਣ ਲਈ ਪਹਿਲਾਂ ਗਰਬਾ ਉਨ੍ਹਾਂ ਮੈਨੂੰ ਗਾਉਣ ਲਈ ਕਿਹਾ। ਉਹ ਤਾਂ ਮੇਰੇ ਲਈ ਸੌਖਾ ਰਿਹਾ। ਮਾਤਾ ਜੀ ਦਾ ਗਰਬਾ ਸ਼ੁਰੂ ਕੀਤਾ। ਦੇਵੀ ਭਗਤ ਬਾਘੜੀ ਇਸਤਰੀਆਂ ਨੇ ਖੁਸ਼ੀ ਖੁਸ਼ੀ ਗਰਬਾ ਗਾਇਆ, ਮੇਰੇ ਪੰਜਾਂ ਗਰਬਾਂ ਨੇ ਮੈਨੂੰ



ਬਾਘੜੀਆਂ ਦੀ ਬਸਤੀ ਵਿਚ ਪੂਰੀ ਤਰ੍ਹਾਂ ਨਾਲ ਪਾਸ ਕਰਵਾ ਦਿੱਤਾ।

'ਭੈਣ ਕੱਲ੍ਹ ਜ਼ਰੂਰ ਆਉਣਾ' ਸਾਰੀਆਂ ਨੇ ਪਿਆਰ ਨਾਲ ਕਿਹਾ ਅਤੇ ਮੈਂ ਖ਼ੁਸ਼ ਹੋ ਗਈ।

ਤੁਹਾਡਾ ਅਤੇ ਮੇਰਾ 'ਨੇੜਾ ਹੋ ਲੋਲਣੀਂ' ਇਸ ਗਰਬਾ ਦੇ ਸ਼ਬਦ ਅੱਜ ਤਕ ਮੈਨੂੰ ਉਸ ਪਲ ਦੀ ਯਾਦ ਦੁਆ ਰਹੇ ਹਨ।

# 'ਸੇਵਾ' ਯੂਨੀਅਨ

ਉਨ੍ਹੀਂ ਦਿਨੀ ਭਾਵ 1971 ਵਿਚ ਨਾ ਤਾਂ ਸਾਡੇ ਕੋਲ ਕੋਈ ਗੁਰੂ ਸਨ, ਨਾ ਕੋਈ ਨਕਸ਼ਾ, ਨਾ ਹੀ ਕੋਈ ਤਰਕੀਬ ਜਿਹੜੀ ਇਹ ਦੱਸੇ ਕਿ ਇਨ੍ਹਾਂ ਪਰਚੂਨ ਧੰਦਾ ਮਜ਼ਦੂਰੀ ਕਰਨ ਵਾਲੇ ਮਜ਼ਦੂਰਾਂ ਦਾ ਸੰਗਠਨ ਕਿਸ ਤਰ੍ਹਾਂ ਬਣਾਇਆ ਜਾਵੇ। ਸਾਡੇ ਕੋਲ ਤਾਂ ਸਿਰਫ ਮਿੱਲ ਮਜ਼ਦੂਰਾਂ ਦੀ ਯੂਨੀਅਨ ਦਾ ਤਜਰਬਾ ਸੀ। ਬਸ ਆਪਣੇ ਅੰਦਰ ਦੀ ਆਵਾਜ਼ ਸੁਣਦੇ ਗਏ ਅਤੇ ਉਸ ਦੇ ਅਨੁਸਾਰ ਕੰਮ ਕਰਦੇ ਗਏ। ਸੰਘ ਦੇ ਬਲ ਦੀ ਤਾਕਤ 'ਤੇ ਸਾਨੂੰ

ਬੁਨਿਆਦੀ ਡੂੰਘੀ ਸ਼ਰਧਾ ਸੀ। ਬਸ ਐਨਾ ਹੀ।

1971 ਅਹਿਮਦਾਬਾਦ ਸਥਿਤ ਭੱਦਰ ਵਿਚ ਮਜੂਰ ਮਹਾਜਨ ਸੰਘ ਦੇ ਦਫ਼ਤਰ ਵਿਚ ਇਕ ਦੁਪਹਿਰ ਸੂਆ ਗੋਬਾ ਭਾਈ ਆਈ। ਮਰਾਠੀ ਲਪੇਟਾ ਮਾਰ ਕੇ ਸਾੜ੍ਹੀ ਪਹਿਨੀ ਹੋਈ ਸੀ। ਮੱਥੇ 'ਤੇ ਵੱਡੀ ਸਾਰੀ ਬਿੰਦੀ ਅਤੇ ਤਾਕਤਵਰ ਸੀ। ਉਸ ਦੇ ਨਾਲ ਇਕ ਮੁੱਛਾਂ ਵਾਲਾ ਲੰਮਾ-ਝੰਮਾ ਬੰਦਾ ਸੀ — ਛਾਣਾ ਜੀ।

"ਭੈਣ, ਅਸੀਂ ਫੁੱਟਪਾਥ 'ਤੇ ਰਹਿੰਦੇ ਹਾਂ ਅਤੇ ਉਥੇ ਪੁਲਿਸ ਸਤਾਉਂਦੀ ਹੈ। ਸਾਨੂੰ ਰਹਿਣ ਲਈ ਘਰ ਚਾਹੀਦਾ ਹੈ।"

"ਤੁਸੀਂ ਕੀ ਕੰਮ ਕਰਦੇ ਹੋ ?"

"ਮੈਂ ਅਤੇ ਗੋਬੋ ਮਸਕਤੀ ਬਾਜ਼ਾਰ ਵਿਚ ਕਪੜੇ ਦਾ ਠੇਲਾ ਖਿੱਚਦੇ ਹਾਂ।"

ਛਾਣਾ ਜੀ ਦੀ ਮੌਜੂਦਗੀ ਵਿਚ ਮੈਂ ਸੂਆ ਤੋਂ ਏਨੀ ਗੱਲ ਬੜੀ ਮੁਸ਼ਕਲ ਨਾਲ ਕਢਵਾਈ। ਘਰ ਐਦਾਂ ਕਿੱਦਾਂ ਮਿਲ ਸਕਦਾ ਹੈ ?

ਅਗਲੇ ਮਹੀਨੇ ਸੂਆ ਮਣੀ ਭੈਣ ਨੂੰ ਲੈ ਕੇ ਆਈ। ਇਸ ਤੋਂ ਇਲਾਵਾ ਤੀਹ ਦੇ ਕਰੀਬ ਸਿਰ ਉਪਰ ਭਾਰ ਢੋਣ ਵਾਲੀਆਂ ਇਸਤਰੀਆਂ ਨੂੰ ਵੀ ਨਾਲ ਲਿਆਈ। ਉਨ੍ਹਾਂ ਦੇ ਨਾਲ ਛਾਣਾ ਜੀ ਤਾਂ ਸਨ ਹੀ। "ਭੈਣ, ਅਸੀਂ ਰੰਢਾਂ ਦੀਆਂ ਗੱਠਾਂ ਪਰਚੂਨ ਦੇ ਵਪਾਰੀਆਂ ਤਕ ਪਹੁੰਚਾਉਂਦੇ ਹਾਂ। ਸਟੇਸ਼ਨ 'ਤੇ ਪਾਰਸਲ ਕਰਨ ਲੈ ਜਾਂਦੇ ਹਾਂ।"

"ਮਜ਼ਦੂਰੀ ਵਜੋਂ ਕੀ ਮਿਲਦਾ ਹੈ ?"

"ਇਕ ਚੱਕਰ ਲਾਉਣ ਦੇ ਵੀਹ ਪੈਸੇ ਮਿਲਦੇ ਹਨ, ਦਿਨ ਵਿਚ ਦਸ-ਪੰਦਰਾਂ ਚੱਕਰ ਲੱਗਦੇ ਹੋਣਗੇ। ਦੁਕਾਨ ਦੀ ਸਫ਼ਾਈ ਵੀ ਕਰਦੇ ਹਾਂ। ਦੁਪਹਿਰੇ ਚਾਹ ਬਣਾਉਂਦੇ ਹਾਂ ਉਹ ਅਲੱਗ, ਉਸ ਦਾ ਕੁਝ ਨਹੀਂ ਮਿਲਦਾ।" ਐਨਾ ਜ਼ਿਆਦਾ ਬੋਲਣ ਦੇ ਲਈ ਛਾਣਾ ਜੀ ਨੇ ਇਸਤਰੀਆਂ ਦੀ ਖ਼ਬਰ ਲੈ ਲਈ ਕਿਉਂਕਿ ਉਹ ਤਾਂ ਘਰ ਦੁਆਉਣ ਲਈ ਸਭ ਨੂੰ ਮਜੂਰ ਮਹਾਂਸੰਘ ਵਿਚ ਲਿਆਏ ਸੀ।

ਸਭ ਤੋਂ ਪਹਿਲਾਂ ਤਾਂ ਇਹ ਛਾਣਾ ਜੀ ਜੋ ਇਨ੍ਹਾਂ ਇਸਤਰੀਆਂ ਦੇ ਜੀਵਨ ਦਾ ਠੇਕਾ ਲਈ ਬੈਠੇ ਸਨ, ਉਨ੍ਹਾਂ ਨੂੰ ਮੈਂ ਦੂਰ ਕਰਨਾ ਸੀ। ਪਰ

ਇਸ ਵਿਚ ਅਜੇ ਦੇਰ ਸੀ। ਇਸ ਗੱਲ ਨੂੰ ਮਹੀਨੇ ਲੰਘ ਗਏ।

ਹੁਣ ਆਏ ਘਰ ਖਾਤਾ ਮਜ਼ਦੂਰ, ਭਾਵ ਘਰ ਵਿਚ ਬੈਠ ਕੇ ਸਿਲਾਈ ਕਰਨ ਵਾਲੀਆਂ ਇਸਤਰੀਆਂ। ਉਨ੍ਹਾਂ ਨੂੰ ਕੱਪੜਾ ਖਰੀਦਣ ਲਈ ਪੈਸੇ ਚਾਹੀਦੇ ਹਨ। ਉਹ ਵੀ ਆਈਆਂ ਤੇ ਗਈਆਂ।

ਫੇਰ ਆਈਆਂ ਮਾਣੇਕ ਚੌਕ ਦੀਆਂ ਸਬਜ਼ੀ ਵੇਚਣ ਵਾਲੀਆਂ ਬਾਘੜੀ ਇਸਤਰੀਆਂ, ਉਹ ਸਵੇਰੇ ਆਈਆਂ, ਸ਼ਾਮ ਨੂੰ ਆਈਆਂ ਪੂਰੀ ਬਾਜ਼ਾਰ ਦੀਆਂ ਪੁਰਾਣੇ ਕੱਪੜਿਆਂ ਵਾਲੀਆਂ ਇਸਤਰੀਆਂ। ਸਾਰੀਆਂ ਹੀ ਚਾਹੁੰਦੀਆਂ ਸਨ ਪੁਲਿਸ ਦੇ ਜ਼ੁਲਮ ਤੋਂ ਮੁਕਤੀ ਅਤੇ ਦੂਜੀ ਮੁਕਤੀ ਉਹ ਚਾਹੁੰਦੀਆਂ ਸਨ-ਸੂਦਖੋਰਾਂ ਤੋਂ। ਹਰ ਰੋਜ਼ 10 ਫੀਸਦੀ ਵਿਆਜ ਦੇ ਕੇ ਧੰਦਾ ਕਰਨ ਵਾਲੀਆਂ ਉਨ੍ਹਾਂ ਮਜ਼ਦੂਰ ਇਸਤਰੀਆਂ ਦੀ ਪਰਚੂਨ ਮਜ਼ਦੂਰੀ ਨੇ ਸਾਡੀਆਂ ਅੱਖਾਂ ਖੋਲ੍ਹ ਦਿੱਤੀਆਂ। ਕੀ ਸੰਗਠਨ ਦਾ ਸਮਾਂ ਅਜੇ ਵੀ ਨਹੀਂ ਆਇਆ ਸੀ ?

ਅੰਤ ਵਿਚ ਆਈ ਹਵਾ ਬੀਬੀ। ਉਹ ਵੀਹ ਸਾਲ ਤੋਂ ਇਕ ਠੇਕੇਦਾਰ ਲਈ ਬੀੜੀਆਂ ਬਣਾਉਂਦੀ ਸੀ। ਬੀੜੀਆਂ ਖ਼ਰਾਬ ਹਨ; ਕਹਿ ਕੇ ਅੱਧੀਆਂ ਬੀੜੀਆਂ ਉਹ ਛਾਂਟ ਕੇ ਕੱਢ ਦਿੰਦਾ ਅਤੇ ਫੇਰ ਖੁਦ ਰੱਖ ਲੈਂਦਾ। ਇਉਂ ਅੱਧੇ ਦੀ ਹੀ ਕੀਮਤ ਦਿੰਦਾ। ਉਹ ਵੀ ਬਿਲਕੁਲ ਹੀ ਘੱਟ। ਹਜ਼ਾਰ ਬੀੜੀ ਬਣਾਉਣ ਦੇ ਛੇ ਰੁਪਏ ਦਿੰਦਾ। ਤੰਬਾਕੂ ਵੀ ਘੱਟ, ਪੱਤੇ ਖਰਾਬ, ਕੀਮਤ ਘੱਟ ਅਤੇ ਉਪਰੋਂ ਛਾਂਟੀ। ਹਵਾ ਬੀਬੀ ਦੇ ਹੱਥ ਵਿਚ ਆਖਰ ਕੀ ਆ ਸਕਦਾ ਸੀ ? ਬੜੀ ਮੁਸ਼ਕਲ ਨਾਲ ਤਿੰਨ ਰੁਪਏ ਅਤੇ ਫੇਰ ਵੀ ਵੀਹ ਸਾਲ ਵਿਚ ਠੇਕੇਦਾਰ ਨੇ ਉਸ ਦਾ ਕੰਮ ਬੰਦ ਕਰ ਦਿੱਤਾ। ਜੀਅ ਕਲਪ ਉਠਿਆ। ਉਸ ਨੂੰ ਨਾਲ ਲਿਜਾ ਕੇ ਅਸੀਂ ਲੇਬਰ ਕਮਿਸ਼ਨਰ ਦੀ ਕਚਹਿਰੀ ਵਿਚ ਸ਼ਿਕਾਇਤ ਦਰਜ ਕਰਵਾਈ। ਉੱਤਰ ਮਿਲਿਆ : ਮਜ਼ਦੂਰ ਦੀ ਕਾਨੂੰਨੀ ਵਿਆਖਿਆ ਅਨੁਸਾਰ ਹਵਾ ਬੀਬੀ ਮਜ਼ਦੂਰ ਨਹੀਂ ਹੈ, ਇਸ ਲਈ ਕੀ ਕੀਤਾ ਜਾ ਸਕਦਾ ਹੈ ?" ਧੱਤ ਤੇਰੇ ਦੀ। ਇਹ ਕੈਸਾ ਇਨਸਾਫ਼ ਹੈ ?

ਹੁਣ ਤਾਂ ਸਿਰਫ ਯੂਨੀਅਨ ਹੀ ਆਸਰਾ ਹੈ। 1971 ਦੀ ਜਨਵਰੀ ਵਿਚ ਦੁਪਹਿਰ ਨੂੰ ਸਭ ਮਜ਼ਦੂਰ ਇਸਤਰੀਆਂ ਦੀ ਸਭਾ ਬੁਲਾਈ। 100

ਤੋਂ ਜ਼ਿਆਦਾ ਇਸਤਰੀਆਂ ਆਈਆਂ ਪਰ ਉਹ ਬੈਠਣ ਕਿੱਥੇ ? ਕੋਈ ਬੈਠਣ ਨਹੀਂ ਦਿੰਦਾ ਸੀ। ਦੁਕਾਨ ਵਾਲੇ ਉਠਾ ਦਿੰਦੇ ਸਨ ਅਤੇ ਫੁੱਟਪਾਥ ਉਤੇ ਪੁਲਿਸ ਡੰਡੇ ਮਾਰਦੀ ਸੀ। ਅੰਤ ਦਿੱਲੀ ਦਰਵਾਜ਼ੇ ਦੇ ਬਾਹਰ ਤਿਕੋਣੇ ਬਗ਼ੀਚੇ ਵਿਚ 'ਸੇਵਾ' ਦੀ ਪਹਿਲੀ ਸਭਾ ਹੋਈ। ਸਰਬ-ਸੰਮਤੀ ਨਾਲ ਤੈਅ ਹੋਇਆ ਕਿ ਮਜ਼ਦੂਰ ਪੰਡਾਲ ਭਾਵ ਲੇਬਰ ਯੂਨੀਅਨ ਬਣਾਈ ਜਾਵੇ। ਫੇਰੀ, ਟੋਕਰੇ ਵਾਲੇ, ਘਰ ਬੈਠ ਕੇ ਬੀੜੀ ਬਣਾਉਣ ਵਾਲੇ, ਕੱਪੜੇ ਸੀਣ ਵਾਲੇ, ਸਿਰ ਉਤੇ ਬੋਝ ਢੋਣ ਵਾਲੇ, ਠੇਲਾ ਚਲਾਉਣ ਵਾਲੇ, ਇਸਤਰੀ ਮਜ਼ਦੂਰਾਂ ਦੀ ਯੂਨੀਅਨ ਬਣਾਈ ਜਾਵੇ। ਸਾਲ ਭਰ ਵਿਚ 5 ਰੁਪਏ ਚੰਦਾ ਲੈਣ ਦਾ ਫੈਸਲਾ ਹੋਇਆ। ਉਥੇ ਹੀ ਸਭ ਤਟਫਟ ਚੰਦਾ ਜਮ੍ਹਾਂ ਕਰਵਾਉਣ ਲੱਗੀਆਂ। ਰਸੀਦ ਲੈਣ ਦੀ ਵੀ ਕਿਸੇ ਨੂੰ ਕੋਈ ਪਰਵਾਹ ਨਹੀਂ ਸੀ ਕਿਉਂਕਿ ਅਸੀਂ ਤਾਂ ਆਵਾਜ਼ ਬੁਲੰਦ ਕਰਨੀ ਚਾਹੁੰਦੇ ਸਾਂ, ਨਜ਼ਰ ਆਉਣਾ ਚਾਹੁੰਦੇ ਸਾਂ। ਠੇਕੇਦਾਰਾਂ, ਵਿਚੋਲਿਆਂ, ਸੂਦਖੋਰਾਂ ਨੂੰ ਜੀਵਨ ਤੋਂ ਦੂਰ ਹਟਾਉਣਾ ਸੀ। ਮਜ਼ਦੂਰ ਅਸੀਂ ਨਹੀਂ ਰਹਿਣਾ ਚਾਹੁੰਦੇ ਸੀ, "ਆਪਣੀ ਮਜ਼ਦੂਰੀ ਦੇ ਖ਼ੁਦ ਮਾਲਕ" ਹੋਣਾ ਚਾਹੁੰਦੇ ਸੀ। ਜੀਵਨ ਬਦਲਣਾ ਚਾਹੁੰਦੇ ਸਾਂ, ਸ਼ਹਿਰ ਬਦਲਣਾ ਚਾਹੁੰਦੇ ਸਾਂ ਬਲਕਿ ਕਹੋ ਕਿ ਦੁਨੀਆ ਬਦਲਣੀ ਚਾਹੁੰਦੇ ਸਾਂ। ਪਰ ਇਹ ਕੀਤਾ ਕਿਵੇਂ ਜਾਵੇ, ਇਹ ਸਾਡੇ ਵਿਚੋਂ ਕਿਸੇ ਨੂੰ ਪਤਾ ਨਹੀਂ ਸੀ।

ਮਜ਼ਦੂਰ ਅੰਦੋਲਨ ਦਾ ਰਸਤਾ ਚੁਣਿਆ। ਉਹ ਵੀ ਗਾਂਧੀ ਦੇ ਦੱਸੇ ਤਰੀਕੇ ਨਾਲ, ਪਰ ਇਹ ਕੀਤਾ ਕਿਵੇਂ ਜਾਵੇਂ ? ਨਾ ਤਾਂ ਹੱਥ ਵਿਚ ਕੋਈ ਨਕਸ਼ਾ ਸੀ; ਨਾ ਅੱਖ ਦੇ ਸਾਹਮਣੇ ਕੋਈ ਨਮੂਨਾ ਸੀ। ਅੰਦਰਲੀ ਸਮਝ ਅਨੁਸਾਰ ਪਹਿਲਾ ਕਦਮ ਉਠਾਇਆ।

ਚੰਗੇ-ਵੱਡੇ ਸੰਘਰਸ਼ ਤੋਂ ਬਾਅਦ ਸੰਸਾਰ ਭਰ ਵਿਚ ਅਜੇ ਤਕ ਜੋ ਕਿਤੇ ਨਹੀਂ ਸੀ ਐਸੀ ਇਕ ਯੂਨੀਅਨ, ਸਰਕਾਰੀ ਵਹੀ ਖਾਤੇ ਵਿਚ ਦਰਜ ਹੋਈ। ਇਸਤਰੀਆਂ ਨੇ ਇਤਿਹਾਸ ਸਿਰਜ ਦਿੱਤਾ। ਯੂਨੀਅਨ ਦਾ ਨਾਂ ਰੱਖਿਆ : "ਸਰਵਾਸ਼ਰੱਈ ਮਹਿਲਾ ਸੇਵਾ ਸੰਘ" — 'ਸੈਲਫ ਐਂਪਲਾਇਡ ਵਿਮੈਂਨਜ਼ ਐਸੋਸੀਏਸ਼ਨ' ਸੰਖੇਪ ਵਿਚ ਪਿਆਰਾ ਜਿਹਾ ਨਾ 'ਸੇਵਾ'। 12 ਅਪ੍ਰੈਲ 1972 ਦੇ ਦਿਨ ਦੁਨੀਆ ਭਰ ਦੀ ਮਜ਼ਦੂਰ ਦੁਨੀਆ ਵਿਚ "ਮਜ਼ਦੂਰ ਮੰਡਲ" ਦੀ

ਅਤੇ 'ਮਜ਼ਦੂਰ' ਦੀ ਪਰਿਭਾਸ਼ਾ ਨੂੰ ਬੁਨਿਆਦੀ ਚੁਣੌਤੀ ਦਿੱਤੀ ਗਈ। ਐਸਾ ਕਹਿਣਾ ਬਿਲਕੁਲ ਅਤਿਕਥਨੀ ਨਹੀਂ ਹੋਵੇਗੀ।

ਅੱਜ ਭਾਰਤ ਦੇ 6 ਰਾਜਾਂ ਵਿਚ 'ਸੇਵਾ' ਚੱਲਦੀ ਹੈ। ਇਸ ਕਿਸਮ ਦੀਆਂ ਕੁਝ ਹੋਰ ਯੂਨੀਅਨਾਂ ਵੀ ਭਾਰਤ ਵਿਚ ਬਣਾਈਆਂ ਗਈਆਂ ਹਨ। ਉਨ੍ਹਾਂ ਦਾ ਐਨ. ਸੀ. ਐਲ. ਕਰਕੇ ਇਕ ਰਾਜ ਪੱਧਰ ਦਾ ਮਹਾਂ ਮੰਡਲ ਵੀ ਬਣਾਇਆ ਗਿਆ ਹੈ। ਦੱਖਣੀ ਅਫਰੀਕਾ, ਜ਼ਿੰਬਾਬਵੇ, ਅਮਰੀਕਾ ਵਿਚ ਵੀ 'ਸੇਵਾ' ਸੰਗਠਨ ਕਾਇਮ ਹੋਇਆ ਹੈ। ਅੱਜ ਭਾਰਤ ਵਿਚ 'ਸੇਵਾ' ਸਭ ਤੋਂ ਵੱਡੀ ਗਿਣਤੀ ਵਾਲਾ (1996) ਇਕੋ ਇਕ ਮਜ਼ਦੂਰ ਮੰਡਲ ਹੈ : 2,12,016 । ਇਸ ਦਿਸ਼ਾ ਵਿਚ ਪਹਿਲ ਕੀਤੀ ਸੀ, 'ਸੇਵਾ' ਦੀਆਂ ਮਜ਼ਦੂਰ ਇਸਤਰੀਆਂ ਨੇ। 'ਸੇਵਾ' ਨੇ ਕਦੇ ਹੜਤਾਲਾਂ ਨਾ ਕੀਤੀਆਂ ਹੋਣ, ਐਸਾ ਨਹੀਂ ਹੈ। ਜ਼ਰੂਰ ਕੀਤੀਆਂ ਹਨ। ਸਭ ਤੋਂ ਪਹਿਲਾਂ ਸਿਰ ਉਤੇ ਭਾਰ ਢੋਣ ਵਾਲਿਆਂ ਦੀ ਹੜਤਾਲ ਹੋਈ। ਧਨ ਲਕਸ਼ਮੀ ਮਾਰਕੀਟ ਵਿਚ ਇਸਤਰੀਆਂ ਕੱਪੜੇ ਦੀਆਂ ਗੰਢਾਂ ਇਕ ਥਾਂ ਤੋਂ ਉਠਾ ਕੇ ਦੂਜੀ ਥਾਂ ਪਹੁੰਚਾਉਂਦੀਆਂ ਹਨ ਅਤੇ ਉਨ੍ਹਾਂ ਨੂੰ ਗੱਠ ਦੇ ਹਿਸਾਬ ਨਾਲ ਮਜ਼ਦੂਰੀ ਮਿਲਦੀ ਹੈ। ਇਕ ਵਾਰ ਰਾਧਾ ਭੈਣ ਅਤੇ ਲਾਡੀ ਦੋਵੇਂ ਥੋਕ ਵਪਾਰੀ ਕੋਲੋਂ ਕੱਪੜੇ ਦਾ ਮਾਲ ਸਿਰ ਉਤੇ ਚੁੱਕ ਕੇ ਰਤਨਪੋਲ ਦੇ ਪਰਚੂਨ ਵਪਾਰੀ ਕੋਲੋਂ ਪਹੁੰਚਾਉਣ ਗਈਆਂ। ਇਕ ਚੱਕਰ ਦੇ 25 ਪੈਸੇ ਮਿਲਦੇ ਸਨ। ਪਰਚੂਨ ਵਪਾਰੀ ਦੀ ਦੁਕਾਨ ਦੂਜੀ ਮੰਜ਼ਿਲ 'ਤੇ ਸੀ, ਦੋ ਪੌੜੀਆਂ ਚੜ੍ਹ ਕੇ ਮਾਲ ਵਪਾਰੀ ਕੋਲ ਪਹੁੰਚਾਇਆ। ਪਹੁੰਚ ਦੇਣ ਤੋਂ ਪਹਿਲਾਂ ਮਾਲ ਦੇਖਿਆ, ਪਸੰਦ ਨਹੀਂ ਆਇਆ ਤਾਂ ਵਾਪਸ ਭੇਜ ਦਿੱਤਾ। ਮਾਲ ਦੇ ਵਾਪਸ ਆਉਣ 'ਤੇ ਵੱਡੇ ਵਪਾਰੀ ਦਾ ਗੁੱਸੇ ਨਾਲ ਦਿਮਾਗ ਭੜਕ ਉਠਿਆ। ਉਹ ਆਪਣਾ ਗੁੱਸਾ ਕਿਸ 'ਤੇ ਕੱਢੇ ? ਉਸ ਨੇ ਗੁੱਸਾ ਇਨ੍ਹਾਂ ਦੋਹਾਂ ਇਸਤਰੀਆਂ 'ਤੇ ਕੱਢਿਆ ਅਤੇ ਮਜ਼ਦੂਰੀ ਦੇਣ ਤੋਂ ਇਨਕਾਰ ਕਰ ਦਿੱਤਾ। ਸਿਰ ਉਤੇ ਭਾਰ ਚੁੱਕ ਕੇ ਦੋ ਚੱਕਰ ਲਾਏ ਅਤੇ ਮਜ਼ਦੂਰੀ ਦੇ ਬਦਲੇ ਕੁਝ ਵੀ ਨਹੀਂ। ਗਰਮੀ ਦੀ ਦੁਪਹਿਰ ਵਿਚ ਮੈਂ ਤਾਂ ਤਪ ਗਈ। ਅਸੀਂ ਤਾਂ ਉਹ ਮਾਲ ਲੈ ਕੇ ਆਮ ਰਸਤੇ ਦੇ ਗਟਰ ਦਾ ਢੱਕਣ ਖੋਲ੍ਹ ਕੇ ਉਸ ਵਿਚ ਸੁੱਟ ਦਿੱਤਾ। ਕਿਉਂਕਿ ਨਾਲ ਦੀਆਂ ਗੰਢਾਂ ਵੱਡੀਆਂ ਸਨ, ਇਸ ਲਈ ਗਟਰ ਵਿਚ ਜਾ ਨਹੀਂ ਰਹੀਆਂ ਸਨ, ਪਰ ਗੁੱਸਾ



ਤਾਂ ਐਸਾ ਹੀ ਆਇਆ ਸੀ। ਫਿਰ ਹੋਸ਼ ਆਉਣ 'ਤੇ ਅਸੀਂ ਦੂਜੇ ਦਿਨ ਹੜਤਾਲ ਦਾ ਐਲਾਨ ਕਰ ਦਿੱਤਾ। ਹੜਤਾਲ ਤਾਂ ਪ੍ਰਤੀਕ ਰੂਪ ਹੀ ਸੀ। ਪਰ ਤਿੰਨ ਦਿਨ ਤਕ ਸਿਰ ਉਤੇ ਭਾਰ ਢੋਣ ਵਾਲੇ ਮਜ਼ਦੂਰਾਂ ਨੇ ਕੰਮ ਬੰਦ ਰੱਖਿਆ ਸੀ। ਨਤੀਜਾ ਇਹ ਹੋਇਆ ਕਿ ਵਪਾਰੀਆਂ ਨੇ ਗੱਲਬਾਤ ਲਈ ਸੱਦਾ ਦਿੱਤਾ। ਮਜੂਰ ਮਹਾਜਨ ਸੰਘ ਦੇ ਪ੍ਰਧਾਨ ਸ੍ਰੀ ਅਰਵਿੰਦ ਭਾਈ ਨੂੰ ਲੈ ਕੇ ਮੈਂ ਧਨ ਲਕਸ਼ਮੀ ਮਾਰਕੀਟ ਦੇ ਮਹਾਸੰਘ ਵਿਚ ਗਈ ਅਤੇ ਸਿਰ ਉਤੇ ਭਾਰ ਢੋਣ ਵਾਲਿਆਂ ਦੇ ਚੱਕਰ ਦੇ ਭਾਅ ਵਿਚ ਵਾਧਾ ਕਰਵਾਇਆ। ਹੜਤਾਲ ਦਾ ਇਹ ਸਾਡਾ ਸਭ ਤੋਂ ਪਹਿਲਾ ਅਨੁਭਵ ਸੀ।

ਪਰ ਇਸ ਤੋਂ ਬਾਅਦ ਦੀਆਂ ਸਾਡੀਆਂ ਹੜਤਾਲਾਂ ਕਾਫੀ ਚੰਗੇ ਢੰਗ ਨਾਲ ਹੋਈਆਂ। ਪਹਿਲਾਂ ਪੂਰਾ ਸੋਚ-ਵਿਚਾਰ ਕਰਨਾ, ਆਪਸ ਵਿਚ ਸਮੱਸਿਆ ਦੀ ਚਰਚਾ ਕਰਨਾ, ਫਿਰ ਸਾਹਮਣੇ ਵਾਲੇ ਨਾਲ ਚਰਚਾ ਕਰਨਾ ਅਤੇ ਫਿਰ ਤਜਵੀਜ਼ ਦੇਣੀ। ਹੜਤਾਲ ਦਾ ਫੈਸਲਾ ਕਰਨਾ ਹੋਵੇ ਤਾਂ ਅਗਲੇ

ਨੂੰ ਪਹਿਲਾਂ ਜਾਣਕਾਰੀ ਦੇਣੀ ਅਤੇ ਤਦ ਜਾ ਕੇ ਕਿਤੇ ਹੜਤਾਲ ਦਾ ਐਲਾਨ ਕਰਨਾ।

ਇਹ ਸਭ ਹੋਣ ਤੋਂ ਪਹਿਲਾਂ ਸਭਾ, ਜਲੂਸ, ਬੇਨਤੀ-ਪੱਤਰ ਦੇਣ ਵਰਗੇ ਸਾਰੇ ਕੰਮ ਹੋ ਜਾਣੇ ਚਾਹੀਦੇ ਹਨ। ਇਹ ਇਕ ਮੁੱਢਲੀ ਕਿਸਮ ਦੀ ਲੋਕ-ਸਿੱਖਿਆ ਹੈ। ਆਮ ਤੌਰ ਤੇ ਤਾਂ ਨਤੀਜਾ ਅੱਛਾ ਹੀ ਆਉਂਦਾ ਹੈ, ਮੰਗ ਵੀ ਸਾਡੀ ਸਹੀ ਹੋਵੇ। ਜੇ ਸਫਲ ਨਾ ਵੀ ਹੋਈਏ ਤਾਂ ਦੁਬਾਰਾ ਹਰੀ ਓਮ! ਹੋਰ ਕੀ ? ਹਿੰਸਾ ਤਾਂ ਚਾਹੀਦੀ ਹੀ ਨਹੀਂ। ਹਿੰਸਾ ਨਾਲ ਕਦੇ ਕੋਈ ਸਮੱਸਿਆ ਹੱਲ ਹੋਈ ਹੈ ? ਦੱਸੋ ਤਾਂ। ਜਦੋਂ ਹੀ ਪੱਥਰ ਉਠਾਇਆ ਤਾਂ ਕਾਨੂੰਨ ਅਤੇ ਵਿਵਸਥਾ ਦੀ ਸਮੱਸਿਆ ਪੈਦਾ ਹੋ ਜਾਵੇਗੀ। ਸਾਡਾ ਮੂਲ ਮੰਤਵ ਹੀ ਖਤਮ ਹੋ ਜਾਵੇਗਾ। ਇਸ ਤੋਂ ਬਿਨਾਂ ਜਨਤਾ ਦਾ ਆਸਰਾ ਵੀ ਜਾਂਦਾ ਰਹੇਗਾ। ਕਿਸੇ ਵੀ ਕਿਸਮ ਦੇ ਲੋਕ ਹਿਤ ਜਾਂ ਸਮਾਜਿਕ ਇਨਸਾਫ ਦੇ ਮੁੱਦੇ ਨਾਲ ਸੰਬੰਧਿਤ ਲੜਾਈ ਵਿਚ ਜਨ ਮਤ ਦਾ ਆਸਰਾ ਜ਼ਰੂਰੀ ਹੈ।

## ਘਰ ਖਾਤਾ

ਘਰ ਵਿਚ ਬੈਠ ਕੇ ਪੈਦਾਵਾਰ ਕਰਨ ਵਾਲੇ ਮਜ਼ਦੂਰ ਘਰ ਖਾਤਾ ਕਹਾਉਂਦੇ ਹਨ। ਬੀੜੀ ਬਣਾਉਣ ਵਾਲੀਆਂ, ਪਾਪੜ ਵੇਲਣ ਵਾਲੀਆਂ, ਸਿਲਾਈ ਕਰਨ ਵਾਲੀਆਂ, ਜਿਵੇਂ ਘਰ ਖਾਤਾ ਮਜ਼ਦੂਰਨਾਂ ਨੂੰ ਕਾਰਖਾਨੇ ਦੇ ਮਜ਼ਦੂਰਾਂ ਜਾਂ ਕਚਹਿਰੀ ਦੇ ਮੁਲਾਜ਼ਮਾਂ ਨੂੰ ਮਿਲਣ ਵਾਲੇ ਕਿਸੇ ਕਿਸਮ ਦੇ ਹੱਕ ਜਾਂ ਕਾਨੂੰਨੀ ਸੁਰੱਖਿਆ ਪ੍ਰਾਪਤ ਨਹੀਂ ਹੁੰਦੀ, ਭਲਾ ਕਿਉਂ ਨਹੀਂ ਹੁੰਦੀ ? ਘਰ ਖਾਤਾ ਕਿਹੜਾ ਕੰਮ ਨਹੀਂ ਕਰਦੇ ? ਦੇਸ਼ ਦੀ ਪੈਦਾਵਾਰ ਵਿਚ ਵਾਧਾ ਨਹੀਂ ਕਰਦੇ ? ਕਿਸ ਤਰ੍ਹਾਂ ਦਾ ਇਨਸਾਫ ਹੈ ? 'ਸੇਵਾ' ਯੂਨੀਅਨ ਜੋ ਗੁਜਰਾਤ ਦੇ ਮਹਾਂਮੰਡਲ ਨਾਲ ਜੁੜਿਆ ਸੀ, ਉਸ ਦਾ ਇਕ ਸਾਲਾਨਾ ਇਕੱਠ ਬੜਤਾਲ ਵਿਚ ਹੋਇਆ ਸੀ। ਉਸ ਇਕੱਠ ਵਿਚ 'ਸੇਵਾ' ਨੇ ਘਰ ਖਾਤਾ ਲਈ ਕਾਨੂੰਨੀ ਜ਼ਰੂਰਤ ਦੇ ਮੁੱਦੇ ਨੂੰ ਚਰਚਾ ਲਈ ਉਠਾਇਆ ਸੀ ਤਾਂ ਉਥੋਂ

ਦੇ ਬੜੇ ਬੜੇ ਸਤਿਕਾਰਤ ਨੇਤਾ ਮਜ਼ਾਕ ਉਡਾਉਣ ਲੱਗੇ। ਤੁਹਾਨੂੰ ਕੀ ਚਾਹੀਦਾ ਹੈ ? ਘਰ ਘਰ ਵਿਚ ਝੂਲੇ, ਘਰ ਘਰ ਵਿਚ ਇਸ਼ਨਾਨ ਘਰ ? ਇਹ ਖੜ੍ਹੋਤ ਸੀ ਜਾਂ ਸ਼ੁੱਧ ਸਵਾਰਥ, ਇਹ ਗੱਲ ਉਦੋਂ ਸਮਝ ਵਿਚ ਨਹੀਂ ਆਈ ਸੀ। ਉਹ 1981 ਦਾ ਵਰ੍ਹਾ ਸੀ।

ਪਰ ਸਮੇਂ ਦੇ ਬੀਤਣ ਨਾਲ ਸਥਿਤੀਆਂ ਹੌਲੀ ਹੌਲੀ ਬਦਲਦੀਆਂ ਗਈਆਂ। ਥੋੜ੍ਹੀ ਜਿਹੀ ਗੱਲ ਨਾਲ ਨਿਰਾਸ਼ ਹੋਣ 'ਤੇ ਕਿਵੇਂ ਚੱਲੇਗਾ ? 1988 ਵਿਚ ਸੰਸਾਰ ਦੇ 81 ਗੈਰ-ਸਮਾਜਵਾਦੀ ਦੇਸ਼ਾਂ ਦੀਆਂ ਮਜ਼ਦੂਰ ਸੰਮਤੀਆਂ ਦੇ ਮਹਾਂ-ਮੰਡਲਾਂ (ਇੰਟਰਨੈਸ਼ਨਲ ਕਾਨਫੈਡਰੇਸ਼ਨ ਆਫ ਫਰੀ ਟਰੇਡ ਯੂਨੀਅਨ) ਦੀ ਵਿਸ਼ਵ ਪ੍ਰੀਸ਼ਦ ਆਸਟਰੇਲੀਆ ਦੇ ਮੇਲਬੋਰਨ ਸ਼ਹਿਰ ਵਿਚ ਹੋਈ ਸੀ। ਉਸ ਵਿਚ 'ਸੇਵਾ' ਯੂਨੀਅਨ ਵਲੋਂ ਘਰ ਖਾਤਾ ਮਜ਼ਦੂਰਾਂ ਦੀ ਕਾਨੂੰਨੀ ਸੁਰੱਖਿਆ ਅਤੇ ਰੁਜ਼ਗਾਰ ਵਿਕਾਸ ਲਈ ਮਤਾ ਰੱਖਿਆ ਸੀ ਜੋ ਸਰਬ-ਸੰਮਤੀ ਨਾਲ ਪਾਸ ਹੋਇਆ। ਅਸੰਗਠਿਤ ਵਰਗ ਦੇ ਮਜ਼ਦੂਰਾਂ ਦੀ ਸਮੱਸਿਆ 'ਤੇ ਪਹਿਲੀ ਵਾਰ ਹੀ ਐਨੀ ਉੱਚ-ਪੱਧਰੀ ਚਰਚਾ ਹੋਈ ਹੈ। ਭਾਵ ਇਹ ਕਿ ਦੁਨੀਆ ਭਰ ਦੇ ਤੀਹ ਕਰੋੜ ਮਜ਼ਦੂਰਾਂ ਦੀ ਪ੍ਰਤੀਨਿਧਤਾ ਕਰਨ ਵਾਲੇ ਮਹਾਂ-ਮੰਡਲ ਨੇ ਘਰ ਖਾਤਾ ਮਜ਼ਦੂਰਾਂ ਨੂੰ ਆਪਣੀ ਛਤਰ-ਛਾਇਆ ਵਿਚ ਲਿਆ। ਇਹ ਗੱਲ 15 ਮਾਰਚ 1988 ਦੀ ਹੈ।

'ਸੇਵਾ' ਉਤੇ ਘਰ ਖਾਤਾ ਮਜ਼ਦੂਰਨਾਂ ਦੀ ਜ਼ਿੰਮੇਵਾਰੀ ਸੰਸਾਰ ਭਰ ਤੋਂ ਆ ਪਈ। ਹਿੰਮਤ ਕਰਕੇ ਅਗਵਾਈ ਲਈ। ਯੂਰਪ, ਅਮਰੀਕਾ, ਅਫਰੀਕਾ-ਏਸ਼ੀਆ ਦੇ ਮਜ਼ਦੂਰ ਮੰਡਲਾਂ ਦਾ ਵੀ ਸਹਿਯੋਗ ਲਿਆ। ਇਹ ਤਾਂ ਸਭ ਜਾਣਦੇ ਹਨ ਕਿ ਮਜ਼ਦੂਰ ਕਾਨੂੰਨ ਦੀ ਜਨਮਦਾਤੀ ਜਨੇਵਾ ਵਿਚ ਕਾਇਮ ਕੌਮਾਂਤਰੀ ਮਜ਼ਦੂਰ ਸੰਸਥਾ ਆਈ. ਐਲ. ਓ. (ਇੰਟਰਨੈਸ਼ਨਲ ਲੇਬਰ ਆਰਗੇਨਾਈਜੇਸ਼ਨ) ਹੈ। ਹੁਣ ਜਾ ਕੇ ਸਪਸ਼ਟ ਹੋਇਆ ਕਿ ਪਹਿਲਾਂ ਆਈ. ਐਲ. ਓ. ਵਿਚ ਘਰ ਖਾਤਾ ਮਜ਼ਦੂਰਾਂ ਲਈ ਕਨਵੈਨਸ਼ਨ (ਕਾਨੂੰਨ) ਪਾਸ ਹੋਵੇ ਤਾਂ ਹੀ ਸੰਸਾਰ ਭਰ ਦੇ ਸਾਰੇ ਦੇਸ਼ਾਂ ਦੀਆਂ ਸਰਕਾਰਾਂ ਨੂੰ ਘਰ ਖਾਤਾ ਮਜ਼ਦੂਰਨਾਂ ਲਈ ਕਾਨੂੰਨ ਬਣਾਉਣ ਵਾਸਤੇ ਮਜਬੂਰ ਕੀਤਾ ਜਾ ਸਕਦਾ ਹੈ। ਸੰਗਠਿਤ ਖੇਤਰ ਦੀਆਂ ਮਜ਼ਦੂਰ ਯੂਨੀਅਨਾਂ ਦੇ ਉਤੇ ਪ੍ਰਭੂਸੱਤਾ ਵਾਲੇ ਆਈ. ਐਲ. ਓ. ਨੂੰ ਸਮਝਾਉਣਾ ਵੀ ਇਕ ਔਖਾ ਕੰਮ ਹੈ। ਫਿਰ ਵੀ ਸਮਾਂ

ਲੰਘਣ ਨਾਲ ਅਗਾਂਹਵਧੂ ਵਿਚਾਰਵਾਨ ਆਈ. ਐਲ. ਓ. ਦੇ ਸਾਥ ਦਾ ਸੰਘਰਸ਼ ਵੀ ਲਾਭਦਾਇਕ ਸਾਬਤ ਹੋਇਆ।

ਯੂਨੋ ਪਰਿਵਾਰ ਦੀ ਇਹ ਸੰਸਥਾ ਤਿੰਨ-ਪੱਖੀ ਹੈ। ਇਸ ਵਿਚ ਹਰ ਫੈਸਲਾ ਮਾਲਕ, ਸਰਕਾਰ ਅਤੇ ਮਜ਼ਦੂਰ ਮੰਡਲ ਮਿਲ ਕੇ ਕਰਦੇ ਹਨ। ਇਸ ਲਈ ਸੰਘਰਸ਼ ਤਾਂ ਜ਼ਰੂਰੀ ਸੀ ਪਰ ਦਬਾਅ ਪਾਉਣ ਲਈ ਤੀਹ ਕਰੋੜ ਦੀ ਪ੍ਰਤੀਨਿਧਤਾ ਕੋਈ ਛੋਟੀ-ਮੋਟੀ ਤਾਕਤ ਨਹੀ ਸੀ। ਅੰਤ 1995 ਅਤੇ 1996 ਦੇ ਵਰ੍ਹਿਆਂ ਵਿਚ ਹੋਈਆਂ ਦੋਵੇਂ ਸਾਲਾਨਾ ਪ੍ਰੀਸ਼ਦਾਂ ਵਿਚ ਪੇਸ਼ ਕਨਵੈਨਸ਼ਨ ਦਾ ਮੁੱਦਾ ਏਜੰਡੇ (ਕਾਰਜ-ਸੂਚੀ) 'ਤੇ ਆਇਆ। ਧੂੰਆਂਧਾਰ ਚਰਚਾ ਹੋਈ। ਮਾਲਕਾਂ ਨੇ ਕਈ ਤਰ੍ਹਾਂ ਦੇ ਹੁੜਦੰਗ ਮਚਾਏ, ਕਾਰਵਾਈ ਦਾ ਬਾਈਕਾਟ ਕੀਤਾ। ਸਰਕਾਰਾਂ ਵੀ ਪਹਿਲਾਂ ਤਾਂ ਉਤਸ਼ਾਹਤ ਸਨ ਪਰ ਗਰੀਬ ਦੇਸ਼ਾਂ ਦੀਆਂ ਸਰਕਾਰਾਂ ਅੰਤ ਨੂੰ ਸਮਝੀਆਂ। ਅਮਰੀਕਾ, ਜਾਪਾਨ, ਸਮੁੱਚੇ ਯੂਰਪ ਦਾ ਬਿਨਾਂ ਸ਼ਰਤ ਸਹਿਯੋਗ ਮਿਲਿਆ।

ਆਖਰ ਨੂੰ ਕਿਆਮਤ ਦਾ ਦਿਨ ਆ ਗਿਆ। 1996 ਦੀ 20 ਜੂਨ ਨੂੰ ਜਨੇਵਾ ਵਿਚ ਸੰਸਾਰ ਭਰ ਦੀਆਂ ਸਰਕਾਰਾਂ, ਮਾਲਕਾਂ, ਮਜ਼ਦੂਰਾਂ ਨੇ ਘਰ ਖਾਤਾ ਦੇ ਕਨਵੈਨਸ਼ਨ ਦੇ ਮੁੱਦੇ 'ਤੇ ਵੋਟਾਂ ਪਾਈਆਂ। ਮਜ਼ਦੂਰ ਜਿੱਤ ਗਏ, ਆਈ. ਐਲ. ਓ. ਦਾ 177 ਨੰਬਰ ਦਾ ਘਰ ਖਾਤਾ ਕਨਵੈਨਸ਼ਨ ਪਾਸ ਹੋਇਆ। ਸੰਸਾਰ ਦੇ 29 ਕਰੋੜ ਘਰ ਖਾਤਾ ਮਜ਼ਦੂਰਾਂ ਲਈ ਤਾਂ ਜਿਵੇਂ ਨਵਾਂ ਸੂਰਜ ਚੜ੍ਹ ਪਿਆ। ਹੁਣ ਤਾਂ ਹਰ ਦੇਸ਼ ਦੀ ਸਰਕਾਰ ਨੂੰ ਖਾਤਾ ਮਜ਼ਦੂਰਾਂ ਲਈ ਕਾਨੂੰਨੀ ਸੁਰੱਖਿਆ ਦੇਣ ਵਾਸਤੇ ਮਜਬੂਰ ਹੋਣਾ ਪਿਆ।

ਚੋਣਾਂ ਦਾ ਨਤੀਜਾ ਸਭਾ ਘਰ ਦੀ ਸਾਹਮਣੇ ਵਾਲੀ ਕੰਧ ਦੀ ਇਲੈਕਟ੍ਰਾਨਿਕ ਪੱਟੀ 'ਤੇ ਐਲਾਨਿਆ ਗਿਆ ਅਤੇ ਮਜ਼ਦੂਰਾਂ ਦੇ ਪੱਖ ਵਿਚ ਬਹੁਮਤ ਆਇਆ। ਦੂਜੇ ਹੀ ਪਲ ਸਭਾ ਘਰ ਵਿਚ ਬੈਠੇ ਲੋਕਾਂ ਦੀਆਂ ਧੌਣਾਂ ਉਪਰ ਉਠੀਆਂ ਅਤੇ ਉਪਰ ਤੀਜੀ ਬਾਲਕੋਨੀ ਵਿਚ ਬੈਠੇ 'ਸੇਵਾ' ਦੇ ਅਸਾਂ ਤਿੰਨ ਲੋਕਾਂ ਵੱਲ ਮੁੜੀਆਂ ਅਤੇ ਸਭ ਨੇ ਹੁੰਮਹੁੰਮਾ ਕੇ ਅਤੇ ਉਡਦੇ ਚੁੰਮਣਾਂ ਨਾਲ ਸਾਡਾ ਸਵਾਗਤ ਕੀਤਾ। ਫਿਰ ਉਤੇ ਆ ਕੇ ਸਾਨੂੰ ਚੁੱਕ ਲਿਆ ਅਤੇ ਗਲੇ ਮਿਲੇ। ਜਿਵੇਂ ਇਹ 'ਸੇਵਾ' ਦੀ ਜਿੱਤ ਦੀ ਇਹ ਨਾ ਭੁੱਲਣ ਵਾਲੀ ਘੜੀ ਮਜ਼ਦੂਰਾਂ ਦੀ ਮੁਹਿੰਮ ਦੇ ਇਤਿਹਾਸ ਵਿਚ ਸਦਾ ਲਈ

ਉਕਰੀ ਗਈ।

ਪਹਿਲੀ ਹੀ ਵਾਰ ਇਸ ਕਿਸਮ ਦੇ ਅਸੰਗਠਿਤ ਵਰਗ ਦੇ ਬੇਹੱਦ ਕਮਜ਼ੋਰ ਮੰਨੇ ਜਾਣ ਵਾਲੇ ਮਜ਼ਦੂਰ ਵਰਗ ਲਈ ਕੌਮਾਂਤਰੀ ਕਾਨੂੰਨ ਬਣਿਆ। ਪਹਿਲੀ ਹੀ ਵਾਰ ਆਈ. ਐਲ. ਓ. ਦੇ ਕਨਵੈਨਸ਼ਨ ਦਾ ਲਾਭ ਬਹੁਗਿਣਤੀ ਗਰੀਬ ਦੇਸ਼ਾਂ ਦੇ ਮਜ਼ਦੂਰਾਂ ਨੂੰ ਮਿਲਿਆ ਅਤੇ ਪਹਿਲੀ ਹੀ ਵਾਰ ਇਸ ਸਮੁੱਚੀ ਮੁਹਿੰਮ ਦਾ ਆਰੰਭ ਅਤੇ ਲੜਾਈ ਦੀ ਅਗਵਾਈ ਗ਼ਰੀਬ ਦੇਸ਼ਾਂ ਦੀਆਂ ਔਰਤ ਮਜ਼ਦੂਰਾਂ (ਸੇਵਾ ਦੀਆਂ ਇਸਤਰੀਆਂ) ਨੇ ਕੀਤੀ।

ਹੁਣ ਅੰਤਰਰਾਸ਼ਟਰੀ ਅਤੇ ਰਾਸ਼ਟਰੀ ਕਾਨੂੰਨ ਬਣਾਉਣ ਦਾ ਵੱਡਾ ਕੰਮ ਬਚਿਆ ਹੈ ਜਾਂ ਫਿਰ ਲੜਾਈ ਦਾ ਇਕ ਹੋਰ ਕਾਂਡ ਹੋਵੇਗਾ : ਭਾਰਤ ਵਿਚ ਘਰ ਖਾਤਾ ਮਜ਼ਦੂਰਾਂ ਲਈ ਕਾਨੂੰਨ ਦਾ ਮਸੌਦਾ ਤਿਆਰ ਹੋ ਰਿਹਾ ਹੈ।

ਹਵਾ ਬੀਬੀਆਂ ਨੂੰ ਹੁਣ ਲੇਬਰ ਕਮਿਸ਼ਨਰ ਦਾ ਦਫ਼ਤਰ ਇਨਸਾਫ਼ ਦੇਣ ਤੋਂ ਇਨਕਾਰ ਨਹੀਂ ਕਰ ਸਕਦਾ ਕਿਉਂਕਿ ਹੁਣ ਉਨ੍ਹਾਂ ਨੂੰ ਮਜ਼ਦੂਰ ਦੀ ਪਰਿਭਾਸ਼ਾ ਵਿਚ ਕਾਨੂੰਨੀ ਤੌਰ ਤੇ ਮੰਨ ਲਿਆ ਗਿਆ। ਰਾਜ ਸਭਾ ਵਿਚ (1998 ਵਿਚ) ਘਰ ਖਾਤਾ ਮਜ਼ਦੂਰਾਂ ਦੇ ਰੁਜ਼ਗਾਰ ਹੱਕ ਦਾ ਬਿੱਲ 'ਪ੍ਰਾਈਵੇਟ ਮੈਂਬਰ ਬਿੱਲ' ਦੇ ਰੂਪ ਵਿਚ ਪੇਸ਼ ਕੀਤਾ ਗਿਆ। ਉਦੋਂ ਤੋਂ ਹੀ ਉਹ ਚਰਚਾ ਦਾ ਵਿਸ਼ਾ ਰਿਹਾ ਹੈ ਪਰ ਬਿੱਲ ਦੇ ਕਾਨੂੰਨ ਬਣਨ ਦਾ ਸਮਾਂ ਤਾਂ ਹੁਣ ਆਇਆ ਹੈ।

## ਫੇਰੀ-ਟੋਕਰੀ

ਸੰਸਾਰ ਭਰ ਦੇ ਹਰ ਸ਼ਹਿਰ ਵਿਚ ਫੇਰੀ-ਟੋਕਰੀ ਵਾਲਿਆਂ ਨੂੰ ਬੜਾ ਦੁੱਖ ਹੈ। ਸ਼ਹਿਰ ਨੂੰ ਉਨ੍ਹਾਂ ਦੀ ਸੇਵਾ ਤਾਂ ਚਾਹੀਦੀ ਹੈ ਪਰ ਉਹ ਉਨ੍ਹਾਂ ਨੂੰ ਦੇਖਣਾ ਪਸੰਦ ਨਹੀਂ ਕਰਦੇ। ਜਿਥੇ ਕਿਤੇ ਵੇਚਣ ਲਈ ਬੈਠ ਜਾਂਦੇ ਹਨ ਉਨ੍ਹਾਂ ਨੂੰ ਦਬਕਾਇਆ ਜਾਂਦਾ ਹੈ। ਸਸਤੀ, ਤਾਜ਼ਾ, ਸਬਜ਼ੀ-ਭਾਜੀ ਖਰੀਦਦੇ

ਹਨ। ਪਰ ਪੁਲਿਸ ਜਦ ਡੰਡਾ ਵਰਸਾਉਂਦੀ ਹੈ ਤਾਂ ਕੋਈ ਵੀ ਗਾਹਕ ਟੋਕਰੇ ਵਾਲਿਆਂ ਨੂੰ ਬਚਾਉਣ ਨਹੀਂ ਜਾਂਦਾ। ਉਪਰੋਂ ਪੁਲਿਸ ਖੁਦ ਹੀ ਰੋਜ਼ ਉਨ੍ਹਾਂ 'ਤੋਂ ਆਪਣਾ ਝੋਲਾ ਭਰਵਾਉਂਦੀ ਹੈ। ਇਟਲੀ ਦੇ ਬੇਲਾਜਿਆ ਨਾਂ ਦੇ ਸਥਾਨ 'ਤੇ ਦੁਨੀਆ ਦੇ ਦਸ ਵੱਡੇ ਸ਼ਹਿਰਾਂ ਦੇ ਫੇਰੀ-ਟੋਕਰੀ ਵਾਲਿਆਂ ਦੇ ਪ੍ਰਤੀਨਿਧ ਆਪਣੀ ਕਾਨੂੰਨੀ ਹਾਲਤ 'ਤੇ ਚਰਚਾ ਕਰਨ ਲਈ ਇਕੱਠੇ ਹੋਏ ਸਨ। ਦਸ ਸ਼ਹਿਰਾਂ ਵਿਚੋਂ ਅਹਿਮਦਾਬਾਦ ਨੂੰ ਛੱਡ ਕੇ ਬਾਕੀ ਨੌਂ ਸ਼ਹਿਰਾਂ ਦੇ ਫੇਰੀ ਵਾਲੇ ਇਕ ਤੋਂ ਲੈ ਕੇ ਅਨੇਕ ਵਾਰ ਜੇਲ੍ਹ ਜਾ ਚੁੱਕੇ ਸਨ। ਨਿਊਯਾਰਕ, ਨੈਰੋਬੀ, ਮੈਕਸੀਕੋ, ਮਨੀਲਾ ਆਦਿ ਇਨ੍ਹਾਂ ਵਿਚ ਸ਼ਾਮਲ ਹਨ।

ਇਕ ਵਾਰ ਮਾਣੇਕ ਚੌਕ ਵਿਚ ਸਾਡੀ ਸਾਥਣ ਨੀਰੂ ਭੈਣ ਨੇ ਪੁਲਿਸ ਨੂੰ ਰੰਗੇ ਹੱਥੀਂ ਫੜਿਆ ਸੀ।

ਫਿਰ ਤੋਂ ਲੁੱਟਣ ਬੈਠੇ ਹੋ ਇਨ੍ਹਾਂ ਇਸਤਰੀਆਂ ਨੂੰ ?

ਨੀਰੂ ਭੈਣ ਨੇ ਹੌਲੀ ਜਿਹਾ ਕਿਹਾ। ਤੁਸੀਂ ਇਉਂ ਕਿਵੇਂ ਕਹਿ ਸਕਦੇ ਹੋ ?

ਨੀਰੂ ਭੈਣ ਨੇ ਤਾਂ ਨਿੱਡਰਤਾ ਨਾਲ ਪੁਲਿਸ ਦੀ ਜੇਬ ਵਿਚ ਹੱਥ ਪਾ ਕੇ ਦੋ ਦੋ ਰੁਪਏ ਦੀ ਗੱਠੀ ਕੱਢ ਦਿਖਾਈ।

ਹੋਰ ਦੋ ਪੁਲਿਸ ਕਰਮਚਾਰੀ ਉਨ੍ਹਾਂ ਦੀ ਮਦਦ ਲਈ ਆਏ, "ਭੈਣ, ਛੱਡ ਦਿਓ, ਵਿਚਾਰੇ ਦੇ ਬੱਚੇ ਬਰਬਾਦ ਹੋ ਜਾਣਗੇ।"

" ਕਿਉਂ, ਬੱਚੇ ਉਸ ਦੇ ਇਕੱਲੇ ਦੇ ਹੀ ਹਨ ? ਇਨ੍ਹਾਂ ਸਬਜ਼ੀ ਵਾਲੀਆਂ ਦੇ ਨਹੀਂ ਕੀ ?"

ਜੋ ਦੋ ਦੋ ਰੁਪਏ ਲਏ ਸਨ ਉਹ ਉਸੇ ਵੇਲੇ ਵਾਪਸ ਕਰਾਏ। ਉਸ ਦਿਨ ਤੋਂ ਨੀਰੂ ਭੈਣ ਨੂੰ 'ਸੇਵਾ' ਦੇ ਪੁਲਿਸ ਕਮਿਸ਼ਨਰ ਦੀ ਪਦਵੀ ਮਿਲੀ।

ਬਾਲ ਭੈਣ ਓਮ ਨਗਰ ਵਿਚ ਸਬਜ਼ੀ-ਭਾਜੀ ਫੈਲਾਈ ਬੈਠੀ ਹੈ। ਬਾਜ਼ਾਰ ਵਿਚ ਪੂਰੀ ਗਾਹਕੀ ਦਾ ਸਮਾਂ ਹੈ ਅਤੇ ਪੁਲਿਸ ਉਸ ਦੀ ਜਾਨ ਖਾਂਦੀ ਹੈ। ਉਨ੍ਹਾਂ ਨੇ ਖਰੀਦੀ ਹੋਈ ਹਰੀ ਸਬਜ਼ੀ ਬਦਲਣੀ ਸੀ। ਬਾਲਮ ਭੈਣ ਨੇ ਖਿਠਾ ਕੇ ਕਿਹਾ ਕਿ ਸਾਹਿਬ, ਤੁਹਾਨੂੰ ਜੋ ਚਾਹੀਦਾ ਸੀ ਉਹ ਦੇ ਤਾਂ ਦਿੱਤਾ, ਹੁਣ ਤਾਂ ਮੈਨੂੰ ਕੰਮ-ਧੰਦਾ ਕਰਨ ਦਿਓ। ਪਰ ਉਹ ਤਾਂ ਉਸੇ

ਵੇਲੇ ਹੀ ਨਵੀਂ ਭਾਜੀ ਦੀ ਆਸ ਰੱਖਦੇ ਸਨ। ਬਾਲਮ ਭੈਣ ਦਾ ਗੁੱਸਾ ਬੜੇ ਦਿਨਾਂ ਤੋਂ ਜਮ੍ਹਾ ਸੀ। ਇਸ ਲਈ ਤੇਜ਼ੀ ਨਾਲ ਉਸ ਨੇ ਉਸ ਦਾ ਬਿੱਲਾ ਖਿੱਚ ਲਿਆ ਅਤੇ ਉਸ ਨੂੰ ਬੋਰੀ ਹੇਠ ਦਬਾ ਕੇ ਉਪਰ ਬੈਠ ਗਈ। ਪੁਲਿਸ ਵਾਲੇ ਦੇ ਹੋਸ਼-ਹਵਾਸ ਗੁੰਮ ਹੋ ਗਏ। ਪੁਲਿਸ ਅਤੇ ਸਥਾਨਕ ਲੋਕ ਇਕ ਦੂਜੇ ਨੂੰ ਘੂਰ ਕੇ ਦੇਖਣ ਲੱਗੇ। ਦੂਜੇ ਦਿਨ ਕਮਿਸ਼ਨਰ ਦੇ ਦਫ਼ਤਰ ਵਿਚ ਗਏ ਤਾਂ ਜਾ ਕੇ ਮਾਮਲਾ ਠੰਢਾ ਪਿਆ।

ਆਖਰਕਾਰ ਸਭ ਤੋਂ ਵੱਡੀ ਅਦਾਲਤ ਵਿਚ ਜਾ ਕੇ ਪੁਕਾਰ ਸੁਣਾਈ ਅਤੇ ਨਿਆਂ ਦੀ ਮੰਗ ਕੀਤੀ ਤਾਂ ਮਾਣੇਕ ਚੌਕ ਦੇ ਵਿਕਰੀ ਕਰਨ ਵਾਲਿਆਂ ਨੂੰ ਪਰਵਾਨੇ ਮਿਲੇ। ਕੁਝ ਤਾਂ ਰਾਹਤ ਮਿਲੀ ਪਰ ਵੇਚਣ ਵਾਲਿਆਂ ਦੀਆਂ ਬੁਨਿਆਦੀ ਸਮੱਸਿਆਵਾਂ ਦਾ ਹੱਲ ਨਹੀਂ ਨਿਕਲਿਆ ਅਤੇ ਨਿਕਲੇਗਾਂ ਵੀ ਕਿ ਨਹੀਂ, ਇਸ ਬਾਰੇ ਦੁਬਿਧਾ ਤੇ ਨਿਰਾਸ਼ਾ ਹੈ। 'ਸਾਫ ਸੁਥਰਾ ਸ਼ਹਿਰ' ਦੇ ਉਤਸ਼ਾਹ ਵਿਚ ਹਜ਼ਾਰਾਂ ਮਿਹਨਤੀ ਟੋਕਰੇ ਵਾਲਿਆਂ ਦੇ ਰੁਜ਼ਗਾਰ ਬਿਲਕੁਲ ਹੀ ਖ਼ਤਮ ਹੋ ਜਾਂਦੇ ਹਨ। ਇਸ ਦਾ ਰਸਤਾ ਕੱਢਣ ਦੀ ਕਿਸੇ ਨੂੰ ਵੀ ਜਲਦੀ ਨਹੀਂ ਹੈ। ਸ਼ਹਿਰ ਵਸਾਉਣ ਵਾਲਿਆਂ ਦੇ ਮਨ ਵਿਚ ਸ਼ਹਿਰਾਂ ਦੀ ਸੁੰਦਰਤਾ ਦਾ ਨਮੂਨਾ ਮਾਂਟਰੀਅਲ ਜਾਂ ਕੋਪਨਹੇਗਨ ਰਿਹਾ ਹੋਵੇਗਾ, ਪਰ ਭਾਰਤੀ ਨਗਰਾਂ ਦਾ ਨਮੂਨਾ ਜਾਂ ਮਾਡਲ ਕਿਉਂ ਨਹੀਂ ਬਣਦਾ ? ਬਾਜ਼ਾਰ ਵਿਚ ਟੋਕਰੇ ਵਾਲੇ ਅਤੇ ਗੱਡੀ ਖੜ੍ਹੀ ਕਰਨ ਵਾਲੇ ਦੋਵੇਂ ਆਹਮੋ-ਸਾਹਮਣੇ ਸ਼ਹਿਰ ਦੀ ਕੇਂਦਰੀ ਕੀਮਤੀ ਜਗ੍ਹਾ ਉਤੇ ਕਿਸ ਦਾ ਪਹਿਲਾ ਹੱਕ ਹੈ ? ਇਸ ਦਾ ਫੈਸਲਾ ਕਰਨ ਦੀ ਸਮਰੱਥਾ ਨਾ ਤਾਂ ਸਰਕਾਰ ਵਿਚ ਹੈ ਨਾ ਹੀ ਨਗਰ ਨਿਗਮ ਕੋਲ। ਗੱਡੀ ਸੜਕ 'ਤੇ ਖੜੀ ਕੀਤੀ ਜਾਵੇ ਤਾਂ ਪਾਰਕਿੰਗ ਕਿਹਾ ਜਾਂਦਾ ਹੈ ਅਤੇ ਦੋ ਟੋਕਰੀ ਵਾਲੀਆਂ ਇਸਤਰੀਆਂ ਤਾਜੀ ਸਬਜ਼ੀ-ਭਾਜ਼ੀ ਅਤੇ ਫਲ ਲੈ ਕੇ ਬੈਠੀਆਂ ਹੋਣ ਤਾਂ ਉਸ ਨੂੰ ਦਬਾਲੀਆ ਕਿਹਾ ਜਾਂਦਾ ਹੈ। ਦੋਹਾਂ ਵਿਚੋਂ ਜ਼ਿਆਦਾ ਸੁੰਦਰ ਕੌਣ ਲੱਗਦਾ ਹੈ, ਮੋਟਰ ਕਿ ਸਬਜ਼ੀ ਵਾਲੀ ?

ਰਾਜ ਸਭਾ ਵਿਚ ਇਕ ਵਾਰ ਮੈਂ ਫੇਰੀ-ਟੋਕਰੀ ਵਾਲਿਆਂ ਲਈ ਕੌਮੀ ਨੀਤੀ ਦੀ ਮੰਗ ਕਰਦਾ ਮਤਾ ਰੱਖਿਆ ਸੀ ਤਾਂ ਸਦਨ ਵਿਚ ਅੱਧੇ ਸਮੇਂ ਤਕ ਇਸ ਸਮੱਸਿਆ ਬਾਰੇ ਚਰਚਾ ਹੋਈ ਸੀ। ਪ੍ਰਧਾਨ ਮੰਤਰੀ ਨੇ ਉਚਿਤ ਕਾਰਵਾਈ ਕਰਨ ਦਾ ਭਰੋਸਾ ਦਿੱਤਾ ਸੀ। ਪਰ ਇਨ੍ਹਾਂ ਦਿਨਾਂ ਵਿਚ ਤਾਂ

ਹਾਲਤ ਹੋਰ ਵੀ ਵਿਗੜਦੀ ਜਾ ਰਹੀ ਹੈ। ਸੰਗਠਿਤ ਖੇਤਰ ਵਿਚ ਨੌਕਰੀ ਦੇ ਮੌਕੇ ਲਗਭਗ ਬੰਦ ਹੋ ਜਾਣ ਨਾਲ ਬੇਰੁਜ਼ਗਾਰ ਨੌਜਵਾਨ ਵਰਗ ਅਸੰਗਠਿਤ ਖੇਤਰ ਵਿਚ ਭੀੜ ਵਧਾ ਰਿਹਾ ਹੈ। ਅੱਧੀ ਰੋਟੀ ਮਿਲਦੀ ਸੀ, ਉਸ ਵਿਚੋਂ ਵੀ ਹੁਣ ਹਿੱਸਾ ਵੰਡ ਹੋਣ ਲੱਗ ਪਿਆ।

ਫੇਰੀ ਟੋਕਰੀ ਵਾਲਿਆਂ ਦੀ ਸਮੱਸਿਆ ਜਟਿਲ ਨਹੀਂ ਹੈ। ਪਰ ਵਿਆਪਕ ਹੋਣ ਕਾਰਣ ਉਸ ਦਾ ਹੱਲ ਲੱਭਣ ਦੀ ਉਤਸੁਕਤਾ ਕੋਈ ਵੀ ਨਹੀਂ ਦਿਖਾਉਂਦਾ।

# ਕੌਮੀ ਪੱਧਰ 'ਤੇ

ਕੌਮੀ ਪੱਧਰ 'ਤੇ ਹੁਣ ਕਾਫੀ ਕੁਝ ਹੋ ਰਿਹਾ ਹੈ। ਅਸੀਂ ਜਾਣਦੇ ਹਾਂ ਕਿ ਅਸੰਗਠਿਤ ਖੇਤਰ ਦੇ ਮਜ਼ਦੂਰ ਅਜਿਹੇ ਮਜ਼ਦੂਰ ਹਨ ਜਿਨ੍ਹਾਂ ਦਾ ਕੋਈ ਮਾਲਕ ਜਾਂ ਸੇਠ ਨਹੀਂ ਹੈ ਜਿਸ ਤੋਂ ਉਹ ਤਨਖਾਹ ਵਿਚ ਵਾਧਾ ਜਾਂ ਹੱਕ ਦੀ ਛੁੱਟੀ ਮੰਗ ਸਕਣ। ਫਿਰ ਵੀ, ਹੋਰ ਜਿਨ੍ਹਾਂ ਕੋਲ ਇਕ ਛੱਤ ਥੱਲੇ ਬਾਰਾਂ ਮਹੀਨੇ ਕੰਮ ਨਾ ਹੋਵੇ, ਜਿਨ੍ਹਾਂ ਨੂੰ ਰੋਜ਼ੀ-ਰੋਟੀ ਦੀ ਭਾਲ ਵਿਚ ਆਪਣਾ ਦੇਸ਼ ਛੱਡ ਕੇ ਪਰਾਏ ਪਰਦੇਸਾਂ ਵਿਚ ਘਰ, ਬੱਚੇ ਤੇ ਪਸ਼ੂ ਲੈ ਕੇ ਭਟਕਣਾ ਪੈਂਦਾ ਹੋਵੇ, ਐਸੇ ਕਈ ਮਜ਼ਦੂਰ ਸੰਗਠਨ ਆਪਣੀਆਂ ਸਮੱਸਿਆਵਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਉਠਾਉਣ ਲਈ ਬੰਗਲੌਰ ਵਿਚ ਇਕੱਠੇ ਹੋਏ ਅਤੇ ਉਨ੍ਹਾਂ ਨੇ ਆਪਣਾ ਮਹਾਂ-ਮੰਡਲ ਬਣਾਇਆ। 20 ਮਈ 1944 ਨੂੰ 'ਨੈਸ਼ਨਲ ਸੈਂਟਰ ਫਾਰ ਲੇਬਰ' ਦਾ ਝੰਡਾ ਝੁਲਾਉਣ ਦਾ ਸੁਭਾਗ ਮੈਨੂੰ ਮਿਲਿਆ। ਇਸ ਵਿਚ ਵੀ ਅਗਵਾਈ 'ਸੇਵਾ' ਦੀ ਅਤੇ ਬਹੁਗਿਣਤੀ ਮੈਂਬਰੀ ਵੀ 'ਸੇਵਾ' ਦੀ। ਮਜ਼ਦੂਰ ਸੰਸਾਰ ਵਿਚ ਇਹ ਇਕ ਅਨਹੋਣੀ ਘਟਨਾ ਹੈ।

ਐਨ.ਸੀ.ਐਲ. ਦੀ ਰਚਨਾ ਨੂੰ ਇਕ ਪੱਤਰਕਾਰ ਨੇ 29 ਕਰੋੜ ਮਜ਼ਦੂਰਾਂ ਦੀ ਬਗਾਵਤ ਦੱਸਿਆ ਹੈ ਅਤੇ ਠੀਕ ਦੱਸਿਆ ਹੈ। 29 ਕਰੋੜ ਮਿਹਨਤੀ ਮਜ਼ਦੂਰ ਮੁਹਿੰਮ ਤੋਂ ਬਾਹਰ ਰਹਿ ਜਾਣ, ਇਹ ਕਿਵੇਂ ਹੋ ਸਕਦਾ ਹੈ ?

ਇਹ ਇਕ ਖ਼ਾਸ ਕਿਸਮ ਦੇ ਯੂਨੀਅਨ ਸੰਗਠਨ ਦਾ ਆਰੰਭ ਹੈ। ਇਹ ਯੂਨੀਅਨ ਕੇਵਲ ਝੰਡਾ ਬਰਦਾਰੀ ਕਰਨ ਵਾਲੀ ਯੂਨੀਅਨ ਨਹੀਂ ਹੈ। ਇਥੇ ਤਾਂ ਕੰਮ ਦੀਆਂ ਕਿਸਮਾਂ ਹੀ ਭਿੰਨ ਹਨ।

ਦੇਸ਼ ਦੇ ਕਰੋੜਾਂ ਪੇਂਡੂ ਮਜ਼ਦੂਰਾਂ ਨੂੰ ਹੀ ਦੇਖੋ। ਪੇਂਡੂ ਮਜ਼ਦੂਰ, ਉਤਪਾਦਕ ਅਤੇ ਆਪਣਾ ਕੰਮ ਕਰਨ ਵਾਲੇ ਤਿੰਨਾਂ ਦਾ ਸੁਮੇਲ ਹੈ। ਉਹ ਕਿਸਾਨ, ਖੇਤ ਮਜ਼ਦੂਰ, ਕਾਰੀਗਰ (ਜੁਲਾਹੇ, ਘੁਮਾਰ, ਤਰਖਾਣ) ਤਿੰਨੋਂ ਆਪਣੇ ਕਿੱਤੇ ਤੋਂ ਸਾਲ ਭਰ ਰੋਜ਼ੀ ਪ੍ਰਾਪਤ ਕਰਦੇ ਹਨ। ਇਨ੍ਹਾਂ ਤਿੰਨਾਂ ਨੂੰ ਵੱਖ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਨੂੰ ਰੋਕਣ ਵਾਲਾ ਕੋਈ ਵਿਅਕਤੀ ਜਾਂ ਨੌਕਰੀ ਦੇਣ ਵਾਲਾ, ਜਾਂ ਮਾਲਕ ਜਾਂ ਕਾਰਖ਼ਾਨਾ ਨਹੀਂ ਹੈ। ਕੁਝ ਇਕ ਨੀਤੀਆਂ ਅਤੇ ਪ੍ਰਥਾਵਾਂ (ਪਰੰਪਰਾਵਾਂ) ਇਨ੍ਹਾਂ ਦਾ ਲਗਾਤਾਰ ਸ਼ੋਸ਼ਣ ਕਰਦੀਆਂ ਹਨ। ਜਿਵੇਂ ਕਿ ਠੇਕੇਦਾਰ ਪ੍ਰਣਾਲੀ। ਇਨ੍ਹਾਂ ਨੂੰ ਇਨਸਾਫ ਮਿਲਣ ਵਾਲਾ ਨਹੀਂ ਕਿਉਂਕਿ ਇਨ੍ਹਾਂ ਲਈ ਲੋੜੀਂਦਾ ਕਾਨੂੰਨ ਨਹੀਂ ਹੈ।

ਇਸ ਦਾ ਉਪਾਅ ਨੀਤੀ ਬਦਲਣ ਵਿਚ ਲੁਕਿਆ ਹੈ। ਸਥਾਨਕ ਤ੍ਰੈਪੱਖੀ ਢਾਂਚੇ ਵਿਚ ਨਿਆਂ ਪ੍ਰਾਪਤੀ ਦਾ ਰਾਹ ਲੱਭਣਾ ਹੋਵੇਗਾ। ਨਵੇਂ ਆਰਥਿਕ ਸੁਧਾਰ ਦੇ ਲਾਭਾਂ ਨੂੰ ਥੱਲੇ ਤਕ ਪਹੁੰਚਾਉਣਾ ਹੈ, ਨਾ ਕਿ ਵੱਡੇ ਉਦਯੋਗਪਤੀਆਂ ਅਤੇ ਵਪਾਰੀਆਂ ਤਕ ਹੀ ਰਹਿਣ ਦੇਣਾ ਹੈ। ਛੋਟੇ ਫੇਰੀ-ਟੋਕਰੇ ਵਾਲੇ, ਘਰ ਖਾਤਾ, ਦਿਹਾੜੀ ਮਜ਼ਦੂਰੀ ਵਾਲੇ, ਮਛਿਆਰੇ, ਬਨਵਾਸੀ, ਲੱਕੜੀ ਚੁਗਣ ਵਾਲੇ—ਸਾਰਿਆਂ ਨੇ ਉਦਾਰੀਕਰਣ ਨੀਤੀ ਰਾਹੀਂ ਆਜ਼ਾਦੀ ਪ੍ਰਾਪਤ ਕਰਨੀ ਹੈ ਅਤੇ ਉਨ੍ਹਾਂ ਦੇ ਜੀਵਨ ਵਿਚ ਸੁਧਾਰ ਲਿਆਉਣਾ ਹੈ, ਉਨ੍ਹਾਂ ਨੂੰ ਸੁਖੀ ਕਰਨਾ ਹੈ। ਮੰਜ਼ਲ ਬਹੁਤ ਲੰਬੀ ਹੈ ਅਜੇ ਤਾਂ ਪਹਿਲਾ ਹੀ ਕਦਮ ਰੱਖਿਆ ਹੈ।

## ਸੇਵਾ ਬੈਂਕ

ਸਰਕਾਰੀ ਵਿਭਾਗ ਦੇ ਰਜਿਸਟਰਾਰ ਉਸ ਦਿਨ ਮਜ਼ਦੂਰ ਇਸਤਰੀਆਂ ਦੇ

ਬੈਂਕ ਦੀ ਅਰਜ਼ੀ ਦੇਖ ਕੇ ਕੰਬ ਉਠੇ। ਕੀ ਇਨ੍ਹਾਂ ਅੰਗੂਠਾ-ਛਾਪ ਵਾਲਿਆਂ ਦਾ ਵੀ ਬੈਂਕ ਹੋ ਸਕਦਾ ਹੈ ? ਫਿਰ ਜ਼ਰਾ ਠੰਢੇ ਪੈ ਕੇ ਮੈਨੂੰ ਕਿਹਾ, "ਭੈਣ, ਇਨ੍ਹਾਂ ਲੋਕਾਂ ਨੂੰ ਕਰਜ਼ਾ ਦੇਣ ਦੀ ਗੱਲ ਭੁੱਲ ਜਾਓ, ਇਨ੍ਹਾਂ ਲੋਕਾਂ ਨੂੰ ਕਰਜ਼ਾ ਦਿਆਂਗੇ ਤਾਂ ਇਹ ਕਦੇ ਪੈਸਾ ਨਹੀਂ ਭਰਨਗੇ ਅਤੇ ਤੁਹਾਡੇ ਲਈ ਆਤਮਹੱਤਿਆ ਕਰਨ ਦੀ ਵਾਰੀ ਆਏਗੀ।"

ਪਰ ਅਸੀਂ ਟੱਸ ਤੋਂ ਮੱਸ ਨਾ ਹੋਏ। ਸਾਨੂੰ ਤਾਂ ਪੱਕਾ ਪਤਾ ਸੀ ਕਿ ਇਹ ਇਸਤਰੀਆਂ ਕਮਾਉਂਦੀਆਂ ਹਨ। ਇਨ੍ਹਾਂ ਦੇ ਹੱਥ ਵਿਚ ਰੋਜ਼ ਨਕਦੀ ਆਉਂਦੀ ਹੈ। ਇਹ ਨਿਸ਼ਚੇ ਹੀ ਬੱਚਤ ਕਰ ਸਕਣਗੀਆਂ ਅਤੇ ਫਿਰ ਇਹ ਤਾਂ ਪੇਸ਼ਾਵਰ ਇਸਤਰੀਆਂ ਹਨ। ਉਨ੍ਹਾਂ ਨੂੰ ਤਾਂ ਕਰਜ਼ੇ ਦੀ ਬੇਹੱਦ ਲੋੜ ਹੁੰਦੀ ਹੈ। ਰੋਜ਼ਾਨਾ ਦਾ ਦਸ ਪ੍ਰਤੀਸ਼ਤ ਵਿਆਜ ਕੀ ਨਹੀਂ ਦੇ ਸਕਣਗੀਆਂ ?

'ਸੇਵਾ' ਨੂੰ ਤਾਂ ਪੂਰਾ ਵਿਸ਼ਵਾਸ ਸੀ ਕਿ 'ਸੇਵਾ' ਦੀਆਂ ਮਜ਼ਦੂਰਨਾਂ, ਸਵੈ-ਕਿੱਤਾ ਮਜ਼ਦੂਰੀ ਕਰਨ ਵਾਲੀਆਂ, ਹਿੰਦੂ-ਮੁਸਲਿਮ, ਦਲਿਤ-ਬਾਘੜੀ, ਆਦਿਵਾਸੀ ਸਾਰੀਆਂ ਇਸਤਰੀਆਂ ਬੱਚਤ ਅਤੇ ਕਰਜ਼ਾ ਦੋਵੇਂ ਉਤਸ਼ਾਹ ਨਾਲ ਕਰਨਗੀਆਂ। ਇਸ ਨਾਲੋਂ ਜ਼ਿਆਦਾ ਵੱਡਾ ਭਰੋਸਾ ਬੈਂਕ ਲਈ ਹੋਰ ਕੀ ਚਾਹੀਦਾ ਹੁੰਦਾ ਹੈ ? "ਅਨਬੈਂਕੇਬਲ" ਨੂੰ 'ਸੇਵਾ' ਨੇ ਤਾਂ ਕਦੋਂ ਦਾ "ਬੈਂਕੇਬਲ" ਦੇ ਰੂਪ ਵਿਚ ਪਛਾਣ ਲਿਆ ਸੀ। ਠੇਠ 1974 ਵਿਚ, 23 ਸਾਲ ਬਾਅਦ ਅੱਜ 1997 ਵਿਚ 70,000 ਦੇ ਲਗਭਗ 'ਸੇਵਾ' ਬੈਂਕ ਦੀਆਂ ਇਸਤਰੀਆਂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਭਲੇ ਹੀ ਅਸੀਂ ਗਰੀਬ ਹਾਂ, ਅੰਗੂਠਾ ਛਾਪ ਹਾਂ ਜਾਂ ਅਨਿਸ਼ਚਿਤ ਕਿੱਤਾ ਕਰਨ ਵਾਲੇ ਹਾਂ ਪਰ ਹੁਣ ਬੈਂਕ ਵਰਗੀ ਆਰਥਿਕ ਸੰਸਥਾ ਦਾ "ਲਾਭਦਾਈ" ਦੇ ਰੂਪ ਵਿਚ ਆਪ ਪ੍ਰਬੰਧ ਕਰ ਸਕਦੇ ਹਾਂ। ਸਾਡੀ ਪੂੰਜੀ 12 ਕਰੋੜ ਤੋਂ ਵੀ ਜ਼ਿਆਦਾ ਹੈ। ਸਾਡੀ ਵਸੂਲੀ-ਦਰ ਪ੍ਰਤੀਸ਼ਤ ਹੈ। ਅਸੀਂ ਇਕ ਪਾਈ ਵੀ ਕਦੇ ਬਾਹਰੀ ਪੂੰਜੀ ਨੂੰ ਮਦਦ ਦੇ ਰੂਪ ਵਿਚ ਨਹੀਂ ਲਿਆ।

ਅੱਜ ਤਕ ਇਕ ਵੀ ਲੋਨ 'ਤੇ ਸਮਝੌਤਾ ਨਹੀਂ ਕੀਤਾ। ਕੋਈ ਵੀ ਇਸਤਰੀ ਅਪਾਹਜ ਜਾਂ ਰੱਬ ਨੂੰ ਪਿਆਰੀ ਹੋ ਜਾਵੇ ਤਾਂ ਉਸ ਦੀ ਬਹੂ, ਬੇਟੀ, ਦਰਾਣੀ ਕੋਈ ਵੀ ਬਕਾਇਆ ਅਦਾ ਕਰ ਦਿੰਦੀ ਹੈ। ਹਰ

ਸਫਲ ਮੁਨਾਫੇ ਦੀ ਵੰਡ ਵਿਚੋਂ ਅਸੀਂ ਜ਼ਿਆਦਾ ਤੋਂ ਜ਼ਿਆਦਾ 15 ਪ੍ਰਤੀਸ਼ਤ ਮੁਨਾਫ਼ਾ ਦਿੱਤਾ ਹੈ। 23 ਸਾਲ ਵਿਚ ਸਾਡਾ ਬੈਂਕ ਸਾਡੇ ਆਪਣੇ ਸਹੂਲਤਾਂ ਨਾਲ ਭਰਪੂਰ ਮਕਾਨ ਵਿਚ ਚਲਣ ਲੱਗਾ ਹੈ। ਆਪਣੇ ਸਹਾਰੇ ਅਸੀਂ ਆਪਣਾ ਮਕਾਨ ਬਣਾਇਆ ਹੈ।

ਸੇਵਾ ਬੈਂਕ ਰਿਜ਼ਰਵ ਬੈਂਕ ਦੇ ਨੀਤੀ ਨੇਮਾਂ ਦੇ ਅਨੁਸਾਰ "ਸਥਿਰ" ਅਤੇ "ਮਜ਼ਬੂਤ" ਹੈ। ਆਡਿਟ ਵਿਚ ਹਮੇਸ਼ਾ ਹੀ ਅਸੀ 'ਏ' ਗ੍ਰੇਡ ਪ੍ਰਾਪਤ ਕੀਤਾ ਹੈ। ਬੋਰ੍ਡ ਦੀ ਨਿਰਦੇਸ਼ਕ ਮੂਲੀ ਭੈਣ ਕਹਿੰਦੀ ਹੈ ਕਿ, "ਮੇਰੇ ਮੈਂਬਰ ਦਾ ਇਕ ਵੀ ਹਫਤਾ ਖਰਾਬ ਹੁੰਦਾ ਹੈ ਤਾਂ ਮੇਰੀ ਨੀਂਦ ਉਡ ਜਾਂਦੀ ਹੈ।" ਦੇਸ਼ ਦੇ ਕਿਹੜੇ ਬੈਂਕ ਦੇ ਬੋਰਡ ਮੈਂਬਰ ਦੀ ਨੀਂਦ ਇਸ ਤਰ੍ਹਾਂ ਉਡਦੀ ਹੋਵੇਗੀ? ਇਹ ਗੱਲ ਸਾਬਕਾ ਵਿੱਤ ਮੰਤਰੀ ਡਾ. ਮਨਮੋਹਨ ਸਿੰਘ ਨੇ ਇਕ ਵਾਰ ਆਮ ਲੋਕਾਂ ਦੀ ਸਭਾ ਵਿਚ ਕਹੀ ਸੀ।

1996 ਦੇ ਅਖ਼ੀਰ ਵਿਚ ਜੇ 'ਸੇਵਾ ਬੈਂਕ' ਦੇ ਅੰਤਿਮ ਨਤੀਜਿਆਂ ਨੂੰ ਦੇਖੀਏ ਤਾਂ ਕਿਹਾ ਜਾ ਸਕਦਾ ਹੈ ਕਿ ਬੈਂਕ ਕੋਲ ਪੰਦਰਾਂ ਕਰੋੜ ਇਕਤਾਲੀ ਲੱਖ ਦੀ ਕੁੱਲ ਪੂੰਜੀ ਹੈ। ਇਸ ਵਿਚ ਇਕ ਰੁਪਿਆ ਵੀ ਬਾਹਰ ਦਾ ਨਹੀ ਹੈ। ਇਹ ਤਾਂ 'ਸੇਵਾ' ਦੀਆਂ ਸਾਰੀਆਂ ਮਜ਼ਦੂਰ ਇਸਤਰੀਆਂ ਦੀ ਹੀ ਸਮੂਹਿਕ ਪੂੰਜੀ ਹੈ। 169 ਹਜ਼ਾਰ ਤੋਂ ਵੀ ਜ਼ਿਆਦਾ ਬੱਚਤ ਖਾਤੇ ਹਨ, 60 ਹਜ਼ਾਰ ਤੋਂ ਵੀ ਜ਼ਿਆਦਾ ਇਸਤਰੀਆਂ ਨੇ ਕਰਜ਼ਾ ਲਿਆ ਹੈ। ਵਸੂਲੀ ਦਰ 95 ਤੇ 96 ਫੀਸਦੀ ਦੇ ਵਿਚ ਹੈ। ਇਸ ਸਾਲ ਬੈਂਕ ਨੇ ਆਪਣਾ ਮਕਾਨ ਲੈ ਲਿਆ ਹੈ। ਇਹ ਵੀ ਇਸਤਰੀਆਂ ਦੀ ਆਪਣੀ ਸਾਂਝੀ ਮਾਲਕੀ ਵਾਲੀ ਪੂੰਜੀ ਹੀ ਤਾਂ ਹੈ।

ਨਾਨੂ ਭੈਣ ਵਿੱਠਲ, ਸੇਵਾ ਬੈਂਕ ਦੀ ਸਤਿਕਾਰਯੋਗ ਮੈਂਬਰ ਹੈ। ਉਹ ਆਪ ਕੜੀ ਤਹਿਸੀਲ ਦੇ ਪਿੰਡ ਵਿਚ ਖੇਤ ਮਜ਼ਦੂਰੀ ਕਰਦੀ ਹੈ। ਤਿੰਨ ਰੁਪਏ ਦਿਹਾੜੀ ਮਿਲਦੀ ਹੈ ਅਤੇ ਉਸ ਨੂੰ ਕੰਮ ਸਾਲ ਭਰ ਵਿਚ ਛੇ ਮਹੀਨੇ ਲਈ ਹੀ ਮਿਲਦਾ ਹੈ। ਬਾਕੀ ਦਿਨਾਂ ਵਿਚ ਅੱਧਾ ਢਿਡ ਭਰ ਕੇ ਸੌਂ ਜਾਣਾ ਹੁੰਦਾ ਹੈ। ਐਨੇ ਔਖੇ ਸਨ, ਉਸ ਦੇ ਉਹ ਦਿਨ। 1978 ਵਿਚ 7 ਰੁਪਏ ਲੈ ਕੇ ਦੋਵੇਂ ਲੋਕ ਕੰਮ ਦੀ ਭਾਲ ਵਿਚ ਅਹਿਮਦਾਬਾਦ ਜਾ ਪਹੁੰਚੇ ਸਨ। ਓਮ ਨਗਰ ਦੀ ਚਾਲ ਵਿਚ ਦਾਦਾ ਦੇ ਘਰ ਪੰਜ ਰੁਪਏ ਕਿਰਾਇਆ ਦੇ

ਕੇ ਰਹਿਣ ਲੱਗੇ। ਉਨ੍ਹਾਂ ਦੀ ਦਾਦੀ ਪਿਆਲਿਆਂ ਦੀ ਫੇਰੀ ਕਰਦੀ ਸੀ ਅਤੇ ਪੁਰਾਣੇ ਕੱਪੜੇ ਲਿਆਉਂਦੀ ਸੀ। ਫਟਾ-ਪੁਰਾਣਾ ਸਿਉਂ ਕੇ ਅਤੇ ਕੱਟ ਕੁੱਟ ਕੇ ਨਵੇਂ ਵਰਗੇ ਪਹਿਨਣ ਯੋਗ ਕੱਪੜੇ ਤਿਆਰ ਕਰਦੀ ਅਤੇ ਉਨ੍ਹਾਂ ਨੂੰ ਲਿਜਾ ਕੇ ਗੁਜਰੀ ਬਾਜ਼ਾਰ ਵਿਚ ਵੇਚਦੀ। ਦਾਦੀ ਨੇ ਉਨ੍ਹਾਂ ਨੂੰ ਕਿੱਤੇ ਵਿਚ ਲਾ ਦਿੱਤਾ। ਆਪਣੇ ਗੁਆਂਢੀ ਦੀ ਕਿਰਾਏ ਉਤੇ ਲਈ ਗਈ ਮਸ਼ੀਨ ਨਾਲ ਪਤੀ-ਪਤਨੀ ਦੋਹਾਂ ਨੇ ਸਿਲਾਈ ਦਾ ਕੰਮ ਸਿਖਿਆ।

'ਸੇਵਾ' ਬੈਂਕ ਦੇ ਬੋਰਡ ਦੀ ਉਦੋਂ ਦੀ ਨਿਰਦੇਸ਼ਕ ਚੰਦਾ ਭੈਣ ਨੂੰ ਨਾਨੂ ਭੈਣ ਬੈਂਕ ਵਿਚ ਲਿਆਈ ਜਿਸ ਨੇ ਉਸ ਨੂੰ 500 ਰੁਪਏ ਕਰਜ਼ਾ ਦਿਵਾਇਆ ਜਿਸ ਵਿਚੋਂ ਉਹ ਖਰੀਦ ਲਿਆਈ ਪਿਆਲੇ/ਬਰਤਨ ਰੱਖਣ ਦਾ ਇਕ ਟੋਕਰਾ। ਇਕ ਜੋੜੀ ਮਜ਼ਬੂਤੀ ਵਾਲੀਆਂ ਚੱਪਲਾਂ, ਧਾਗਾ, ਬਟਨ ਅਤੇ ਖਾਣ ਲਈ ਕੁਝ ਚੀਜ਼ਾਂ। ਇਸ ਵਿਚੋਂ ਨਾਨੂ ਭੈਣ ਨੇ 400 ਰੁਪਏ ਦਾ ਸ਼ੁੱਧ ਲਾਭ ਕਮਾਇਆ। ਦੁਬਾਰਾ 1500 ਰੁਪਏ ਦਾ ਕਰਜ਼ਾ ਲਿਆ ਅਤੇ ਆਪਣੀ ਝੌਂਪੜੀ ਦਾ ਫਰਸ਼ ਠੀਕ ਕਰਵਾਇਆ। ਏਦਾਂ ਕਰਦਿਆਂ ਕਰਦਿਆਂ ਉਸ ਨੇ ਅੱਜ ਤਕ 'ਸੇਵਾ' ਬੈਂਕ ਤੋਂ ਕੋਈ ਅਠਾਰਾਂ ਹਜ਼ਾਰ ਦਾ ਕਰਜ਼ਾ ਲਿਆ ਹੈ।ਆਪਣੀ ਕਮਾਈ ਨਾਲ ਉਸ ਨੇ ਕਿਰਾਏ ਵਾਲੇ ਘਰ ਨੂੰ ਆਪਣਾ ਕਰ ਲਿਆ। ਧੀ ਦਾ ਵਿਆਹ ਕਰ ਦਿੱਤਾ ਹੈ। ਆਪਣੇ ਲਈ ਚੂੜੀਆਂ ਅਤੇ ਗਲੇ ਦੀ ਚੇਨ ਬਣਵਾਈ ਹੈ। ਪਤੀ ਦੇ ਦੰਦ ਲਗਵਾਏ ਹਨ ਅਤੇ ਫਿਰ ਵੀ ਉਸ ਦੇ ਖਾਤੇ ਵਿਚ ਅੱਜ 12000 ਰੁਪਏ ਜਮ੍ਹਾਂ ਹਨ।

"ਹੁਣ ਮੈਂ ਪਲੰਘ ਉਤੇ ਸੌਂਦੀ ਹਾਂ, ਛੱਤ ਵਾਲਾ ਪੱਖਾ ਲਗਵਾ ਲਿਆ ਹੈ। ਘਰ ਵਿਚ ਗੱਲੇ ਦਾ ਅਤੇ ਸੇਲ ਦਾ ਸਟਾਕ ਹੈ, ਸਾਬਣ ਹੈ, ਗਰਮ ਕੱਪੜੇ ਹਨ...ਧੰਦੇ ਵਿਚ ਪੂੰਜੀ ਲਗਾਈ ਹੈ। ਫਾਲਤੂ ਹੋਣ ਵਾਲੇ ਖਰਚਿਆਂ ਨੂੰ ਤਾਂ ਬਿਲਕੁਲ ਹੀ ਬੰਦ ਕਰ ਦਿੱਤਾ ਹੈ। ਆਪਣੇ ਰਿਸ਼ਤੇਦਾਰਾਂ ਨੂੰ ਕਹਿੰਦੀ ਹਾਂ ਕਿ ਮੇਰੇ ਘਰ ਆਓ, ਖਾਓ, ਪੀਓ ਅਤੇ ਰਹੋ ਪਰ ਕੁਝ ਲੈਣ ਦੇਣ ਦੇ ਰਿਵਾਜ ਦੀ ਉਮੀਦ ਮੈਥੋਂ ਨਾ ਰੱਖਿਓ। ਪਹਿਲਾਂ ਸਾਰੇ ਕੱਪੜੇ ਮੈਂ ਧੋਂਦੀ ਸੀ, ਹੁਣ ਧੋਬਣ ਨੂੰ ਦਿੰਦੀ ਹਾਂ। ਪ੍ਰੈਸ ਕਰਨ ਲਈ ਇਕ ਹੋਰ ਨੂੰ ਰੱਖਿਆ ਹੈ ਅਤੇ ਸਿਲਾਈ ਦਾ ਕੰਮ ਜਦ ਬੁਹਤ ਵੱਧ ਜਾਂਦਾ ਹੈ ਤਾਂ ਫੇਰ ਦਰਜੀ ਨੂੰ ਦਿੰਦੀ ਹਾਂ, ਪਰ ਟੋਕਰਾ ਤਾਂ ਮੇਰੇ ਸਿਰ ਉਤੇ ਰਹਿੰਦਾ ਹੀ ਹੈ।"

ਇਹ ਹੈ ਨਾਨੂ ਭੈਣ ਵਿੱਠਲ ਦੀ ਗੱਲ : "ਸੱਤ ਰੁਪਏ ਤੋਂ ਚਾਰ ਲੱਖ ਦੀ ਯਾਤਰਾ" ਵਿਚ ਉਸ ਦੇ 18 ਸਾਲਾਂ ਦੇ ਜੀਵਨ ਦਾ ਹਿਸਾਬ ਹੈ। ਅਜਿਹੀਆਂ ਛੋਟੀਆਂ ਮੋਟੀਆਂ 60000 ਨਾਨੂ ਭੈਣਾਂ ਸੇਵਾ ਬੈਂਕ ਦੀ ਆਪ-ਬੀਤੀ ਦੇ ਸਜੀਵ ਚਰਿੱਤਰ ਹਨ। ਇਹ ਨਾਨੂੰ ਭੈਣਾਂ ਇਕ ਦੂਜੇ ਦਾ ਹੱਥ ਫੜ ਕੇ ਦੂਜੀ ਆਜ਼ਾਦੀ ਦੀ ਮੰਜ਼ਿਲ ਨੂੰ ਉਤਸ਼ਾਹ ਨਾਲ ਤੈਅ ਕਰ ਰਹੀਆਂ ਹਨ।

ਜੀਵੀ ਭੈਣ ਭੂਮੀਹੀਣ ਖੇਤ ਮਜ਼ਦੂਰ ਹੈ। ਜਿਸ ਸਮੇਂ 'ਸੇਵਾ' ਬੈਂਕ ਨਾਲ ਜੁੜੀ ਉਸ ਸਮੇਂ ਉਸ ਦੇ ਸਿਰ 'ਤੇ ਕਰਜ਼ੇ ਦਾ ਬੜਾ ਭਾਰ ਸੀ। ਉਸ ਨੇ ਗਾਂ ਪਾਲੀ, ਬੰਦ ਕੋਹਲੂ ਨੂੰ ਚਾਲੂ ਕਰਕੇ ਪਰਿਵਾਰ ਦੇ ਕਰਜ਼ੇ ਉਤਾਰੇ, ਉਸ ਦਾ ਬੈਂਕ ਬੈਲੰਸ (ਬੈਂਕ ਵਿਚ ਜਮ੍ਹਾ ਰਕਮ) ਬੋਲਣ ਲੱਗਾ। ਫਿਰ ਉਸ ਨੇ ਆਪਣੀ ਝੌਂਪੜੀ ਨੂੰ ਪੱਕਾ ਕਰਵਾ ਲਿਆ। ਗੁਆਂਢ ਦਾ ਘਰ ਖਰੀਦ ਲਿਆ ਅਤੇ ਪੁੱਤਰ ਨੂੰ ਕੰਮ 'ਤੇ ਲਗਾ ਦਿੱਤਾ। ਸੁਭਾਅ ਤੋਂ ਧੀਰ-ਗੰਭੀਰ, ਦ੍ਰਿੜ੍ਹ ਅਤੇ ਵਿਚਾਰਸ਼ੀਲ ਹੈ। ਆਸ ਪਾਸ ਉਸ ਦੀ ਵਿਚਾਰ-ਬਾਣੀ ਦਾ ਵਜ਼ਨ ਵਧਣ ਲੱਗਾ। ਪਿੰਡ ਦੀ ਬੰਦ ਪਈ ਮੰਡਲੀ ਦੁੱਧ ਸੰਮਤੀ ਵਿਚ ਬਦਲ ਕੇ ਉਸ ਨੂੰ ਸਜੀਵ ਬਣਾ ਦਿੱਤਾ। ਹਿਸਾਬ-ਕਿਤਾਬ ਕਰਨਾ, ਦੁੱਧ ਦੇ ਫੈਟ ਦੀ ਨਪਾਈ ਕਰਨਾ ਆਦਿ ਕੰਮ ਉਸ ਨੇ ਸਿੱਖ ਲਏ। ਉਹ ਸੰਮਤੀ ਦੀ ਪ੍ਰਧਾਨ ਚੁਣ ਲਈ ਗਈ। ਅੱਜ ਖੁਦ ਫੈਸਲੇ ਕਰਦੀ ਹੈ, ਕਰਵਾਉਂਦੀ ਹੈ। ਪਿੰਡ ਦੀ ਪੰਚਾਇਤ ਵਿਚ ਪ੍ਰਭਾਵੀ ਹੋਣ ਦੇ ਪਾਠ ਸ਼ੁਰੂ ਕੀਤੇ ਹਨ। ਜੀਵੂ ਭੈਣ ਗੁਜਰਾਤ ਰਾਜ ਮਹਿਲਾ ਸਹਿਕਾਰੀ ਸੰਘ ਦੀ ਬੋਰਡ ਮੈਂਬਰ ਹੈ। ਐਫ.ਓ. ਦਿੱਲੀ ਆਪਣੀ ਦੁੱਧ-ਨੀਤੀ ਦੀ ਚਰਚਾ ਵਿਚ ਜੀਵੂ ਭੈਣ ਦੀ ਮਿਸਾਲ ਵਾਰ ਵਾਰ ਪੇਸ਼ ਕਰਦੀ ਹੈ।

ਕੋਈ 68 ਵਰ੍ਹਿਆਂ ਦੀ ਪਾਰਬਤੀ ਭੈਣ ਖੇਤ ਮਜ਼ਦੂਰ ਹੈ। ਕੱਪੜੇ ਤਾਂ ਫਟੇ-ਪੁਰਾਣੇ ਹਨ ਪਰ ਬਟੂਆ ਨਵਾਂ ਹੈ, ਗੱਜੀ ਸਿਲਕ ਦਾ। ਉਸ ਨੇ 25 ਰੁਪਏ ਕੱਢ ਕੇ ਤਾਰਾ ਭੈਣ ਨੂੰ ਦਿੱਤੇ। "ਵਿਧਵਾ ਹਾਂ, ਬੁਢਾਪੇ ਵਿਚ ਕੌਣ ਮੈਨੂੰ ਸੰਭਾਲੇਗਾ ?' ਤਾਰਾ ਭੈਣ ਵੱਲ ਦੇਖ ਕੇ ਉਸ ਨੇ ਕਿਹਾ, ਜਿਵੇਂ ਕਿ ਤਾਰਾ ਭੈਣ ਹੀ ਉਸ ਦੇ ਬੁਢਾਪੇ ਨੂੰ ਪਾਰ ਲਗਾਉਣ ਵਾਲੀ ਹੋਵੇ।

ਪਾਰਬਤੀ ਭੈਣ ਦੀ ਬੱਚਤ-ਪੁਸਤਿਕਾ ਵਿਚ ਤਾਰਾ ਭੈਣ ਨੇ 25 ਰੁਪਏ ਵਧਾ ਦਿੱਤੇ। ਕੁੱਲ ਜਮ੍ਹਾ ਰਕਮ ਸੀ 619 ਰੁਪਏ ਜੋ ਉਸ ਨੇ ਪਾਰਬਤੀ ਭੈਣ



ਨੂੰ ਕੰਨ ਵਿਚ ਦੱਸਿਆ। ਤਾਰਾ ਭੈਣ ਝਮਕੂ ਵੱਲ ਮੁੜੀ ਅਤੇ ਉਸ ਤੋਂ ਪੁੱਛਿਆ "ਤੁਹਾਡੀ ਬੱਚਤ ਏਨੀ ਘੱਟ ਕਿਉਂ ਹੈ ?"

"ਭੈਣ ਮੇਰਾ ਮੁੰਡਾ ਚੁੱਕ ਲੈ ਗਿਆ।"

ਕਤਾਰ ਵਿਚ ਬੈਠੀਆਂ ਹਨ ਰਾਧਾ, ਨੂਰੀ, ਮੀਨਾਕਸ਼ੀ, ਦੇਵਲ, ਜਮਨਾ, ਸਮਝੂ, ਰਾਈ, ਕੋਕਿਲਾ।

ਤਾਰਾ ਭੈਣ ਸਾਡਾ ਚੱਲਦਾ ਫਿਰਦਾ ਬੈਂਕ ਹੈ। ਦੂਰ ਤੋਂ ਤਾਰਾ ਭੈਣ ਨੂੰ ਆਉਂਦੀ ਦੇਖ ਕੇ ਝੌਂਪੜ-ਪੱਟੀ ਦੀਆਂ ਇਸਤਰੀਆਂ ਆਪਣਾ ਹਫਤਾ ਤਿਆਰ ਕਰ ਲੈਂਦੀਆਂ ਹਨ। ਵੱਖ ਵੱਖ ਪਿੰਡਾਂ, ਕਸਬਿਆਂ ਤੇ ਇਲਾਕਿਆਂ ਦੇ ਦਿਨ ਤੈਅ ਹੁੰਦੇ ਹਨ। ਉਥੇ ਪਹੁੰਚ ਕੇ ਆਵਾਜ਼ ਦਿੰਦੇ ਹੋਏ ਉਹ ਆਪਣੀ ਮੌਜੂਦਗੀ ਦਾ ਅਹਿਸਾਸ ਕਰਵਾਉਂਦੀਆਂ ਇਕ ਦਰਖਤ ਦੀ ਛਾਂ ਵਿਚ ਬੈਠ ਕੇ ਝੋਲੇ ਵਿਚੋ ਆਪਣੀ ਵਹੀ ਕੱਢ ਲੈਂਦੀਆਂ ਹਨ। ਇਸੇ ਦੌਰਾਨ ਪੰਦਰਾਂ ਸਤਾਰਾਂ ਇਸਤਰੀਆਂ ਜਮ੍ਹਾਂ ਹੋ ਜਾਂਦੀਆਂ ਹਨ। ਬੀੜੀਆਂ, ਅਗਰਬੱਤੀ, ਮੱਛੀ, ਚਿੰਦੀ, ਗੂੰਦ, ਨਮਕ ਵਾਰੀ ਵਾਰੀ ਨਾਲ ਸਭ ਦਾ ਨੰਬਰ ਲੱਗਦਾ

ਹੈ। ਸ਼ਾਮ ਹੋਣ ਤੇ ਉਸ ਨਕਦੀ ਨੂੰ ਤਾਰਾ ਭੈਣ ਜਦ ਬੈਂਕ ਦੇ ਖ਼ਜ਼ਾਨਚੀ ਦੇ ਸਾਹਮਣੇ ਉਲਟਾਉਂਦੀ ਹੈ ਤਾਂ ਉਸ ਦਿਨ ਦੀ ਮਹਿਕ ਵੱਖਰੀ ਹੀ ਹੁੰਦੀ ਹੈ। ਅੱਜ ਤੰਬਾਕੂ ਦੀ ਤੇ ਕੱਲ੍ਹ ਮੱਛੀ ਦੀ, ਜਿਥੇ ਕਿਤੇ ਤਾਰਾ ਭੈਣ ਜਾਂਦੀ ਹੈ ਅਟੁੱਟ ਵਿਸ਼ਵਾਸ ਜਗਾਉਂਦੀ ਹੈ। ਪੂਰੇ ਸ਼ਹਿਰ ਕੇ ਬਾਰਾਂ ਖੇਤਰਾਂ ਵਿਚ ਇਸ ਦੇ ਆਧਾਰ 'ਤੇ 'ਸੇਵਾ' ਬੈਂਕ ਨੇ ਤੁਰਦੀਆਂ ਫਿਰਦੀਆਂ ਸ਼ਾਖਾਵਾਂ ਖੋਲ੍ਹੀਆਂ ਹਨ। ਬੈਂਕ ਦੀ ਮੋਬਾਇਲ ਵੈਨ ਨੂੰ ਨੇਮ ਨਾਲ ਭੇਜ ਕੇ "ਘਰ-ਆਂਗਣ ਵਿਚ ਬੈਕਿੰਗ" ਦੇ ਪ੍ਰਬੰਧ ਨੂੰ ਪੱਕਾ ਬਣਾਇਆ ਹੈ। ਅਸਲ ਵਿਚ ਤਾਂ 'ਸੇਵਾ' ਬੈਂਕ ਆਪਣੇ ਮਕਾਨ ਵਿਚ ਨਹੀਂ ਬਲਕਿ ਇਸਤਰੀਆਂ ਦੇ ਨਿਵਾਸ ਅਤੇ ਬਾਜ਼ਾਰ ਦੇ ਇਲਾਕਿਆਂ ਵਿਚ ਚਲਦਾ ਹੈ। 'ਸੇਵਾ' ਦੀ ਗ੍ਰਾਮੀਣ ਬੈਂਕ ਯੋਜਨਾ ਦੀਆਂ ਜੜ੍ਹਾਂ ਵੀ ਇਸੇ ਕਿਸਮ ਦੀਆਂ ਘਰ-ਆਂਗਣ ਵਿਚ ਬੈਕਿੰਗ ਪ੍ਰਣਾਲੀ ਦੇ ਮਾਧਿਅਮ ਨਾਲ ਹੀ ਲਗਾਈਆਂ ਗਈਆਂ ਹਨ।

ਇਸ ਸਮੇਂ (1996) ਗੁਜ਼ਰਾਤ ਵਿਚ ਕੁੱਲ ਮਿਲਾ ਕੇ ਨੌਂ ਜ਼ਿਲ੍ਹਿਆਂ ਵਿਚ ਇਸਤਰੀਆਂ ਦੀਆਂ ਲਗਭਗ 886 ਦੇ ਕਰੀਬ ਗ੍ਰਾਮ ਬੱਚਤ ਸੰਮਤੀਆਂ ਹਨ ਜਿਨ੍ਹਾਂ ਨੂੰ ਇਸਤਰੀਆਂ ਆਪ ਹੀ ਚਲਾ ਰਹੀਆਂ ਹਨ। ਸਮਝ ਲਓ ਕਿ ਇਹ ਜਿਵੇਂ ਉਨ੍ਹਾਂ ਦਾ ਆਪਣਾ ਹੀ ਬੈਂਕ ਹੈ। ਇਸ ਤਰ੍ਹਾਂ ਕੋਈ 18,000 ਇਸਤਰੀਆਂ ਨੇਮ ਨਾਲ ਬੱਚਤ ਕਰਦੀਆਂ ਹਨ, ਕਰਜ਼ਾ ਲੈਂਦੀਆਂ ਹਨ, ਕਿੱਤੇ ਨੂੰ ਵਿਕਸਿਤ ਕਰਦੀਆਂ ਹਨ। ਪੁਰਾਣਾ ਕਰਜ਼ਾ ਉਤਾਰਦੀਆਂ ਹਨ, ਗਿਰਵੀ ਰੱਖੀ ਜ਼ਮੀਨ ਛੁਡਵਾਉਂਦੀਆਂ ਹਨ। ਘਰ ਦੇ ਸਾਰੇ ਲੋਕਾਂ ਦੇ ਜੀਵਨ-ਪੱਧਰ ਨੂੰ ਉੱਚਾ ਚੁੱਕਦੀਆਂ ਹਨ। ਪਿੰਡ ਦੇ ਮਨੁੱਖਾਂ ਨੂੰ ਵੀ ਵਾਰ ਵਾਰ ਲੱਗਦਾ ਹੈ ਕਿ ਸਾਡੀਆਂ ਵੀ ਅਜਿਹੀਆਂ ਸੰਮਤੀਆਂ ਹੋਣ ਤਾਂ ਕਿੰਨਾ ਚੰਗਾ ਹੋਵੇ। ਇਹ ਹੋਈ ਨਾ ਇਸਤਰੀਆਂ ਦੀ ਅਗਵਾਈ ਦੀ ਗੱਲ। ਜਿਨ੍ਹਾਂ ਪਿੰਡਾਂ ਵਿਚ ਸੰਗਠਨ ਦੀ ਕੋਈ ਹੋਰ ਸਰਗਰਮੀ ਨਹੀਂ ਹੈ, ਉਥੇ ਤਾਂ ਮਹਿਲਾ ਬੱਚਤ ਸੰਮਤੀਆਂ ਸਮਾਜ ਪਰਿਵਰਤਨ ਦੇ ਵਿਭਿੰਨ ਕੰਮਾਂ ਵਿਚ ਵੀ ਸ਼ਾਮਲ ਹੁੰਦੀਆਂ ਹਨ। ਕਪਾਲ ਪਿੰਡ ਦੀ ਬੱਚਤ ਸੰਮਤੀ ਦੀ ਹਰ ਇਸਤਰੀ ਨੇ ਹਰ ਮਹੀਨੇ ਦਸ ਰੁਪਏ ਬਚਾਉਣ ਦਾ ਨੇਮ ਬਣਾਇਆ ਹੈ। ਇਸ ਪਿੰਡ ਵਿਚ ਪੀਣ ਦੇ ਪਾਣੀ ਦਾ ਬੋਰ ਬੰਦ ਹੋ ਗਿਆ ਸੀ। ਸੰਚਾਲਨ ਦਾ ਕੰਮ ਬੰਦਿਆਂ ਦਾ ਸੀ ਪਰ ਜ਼ਿੰਮੇਵਾਰੀ ਨਿਭਾਉਣ ਵਿਚ ਢਿੱਲੇ ਹੋ ਗਏ।

ਮਰਦ ਸਵੇਰੇ ਛੇਤੀ ਨਹੀਂ ਉਠਦੇ। ਪਾਣੀ ਦਾ ਕਰ ਜਮ੍ਹਾ ਨਹੀਂ ਕਰਦੇ, ਉਗਰਾਹੀ ਵੀ ਨਹੀਂ ਕਰਦੇ। ਕਦੇ ਕਰ ਵੀ ਲੈਣ ਤਾਂ ਧਨ ਰਾਸ਼ੀ ਰਫ਼ਾ ਦਫ਼ਾ ਹੋ ਜਾਂਦੀ ਹੈ। ਇਸੇ ਤਰ੍ਹਾਂ ਚਲਦਾ ਰਹਿੰਦਾ ਹੈ। ਇਸ ਕਰਕੇ ਪਿੰਡ ਦੇ ਪਾਣੀ ਦਾ ਕੁਨੈਕਸ਼ਨ ਕੱਟ ਗਿਆ। ਬਿਨਾਂ ਪਾਣੀ ਦੇ ਪਰੇਸ਼ਾਨੀ ਇਸਤਰੀਆਂ ਨੂੰ ਹੀ ਹੋਵੇਗੀ।

ਵਿਆਹ ਦੇ ਮੌਕਿਆਂ 'ਤੇ ਹੋਰ ਵੀ ਪਰੇਸ਼ਾਨੀ ਹੁੰਦੀ ਹੈ। ਟੈਂਕਰਾਂ ਦੇ ਆਉਣ ਦਾ ਕੋਈ ਨਿਸਚਿਤ ਸਮਾਂ ਨਹੀਂ ਹੈ। ਪਾਣੀ ਦਾ ਬਿੱਲ ਕੋਈ 10,000 ਰੁਪਏ ਤੱਕ ਚੜ੍ਹ ਗਿਆ ਸੀ ਅਤੇ ਇਕ ਵਾਰ ਤਾਂ ਇਸੇ ਪਾਣੀ ਦੇ ਚੱਕਰ ਵਿਚ ਹੀ ਬੱਚਤ ਸੰਮਤੀ ਦੀ ਬੈਠਕ ਨਹੀਂ ਹੋ ਸਕੀ ਸੀ। ਬੈਠਕ ਵਿਚੋਂ ਗੈਰਹਾਜ਼ਰ ਰਹਿਣ ਲਈ ਸੰਮਤੀ ਦੀ ਪ੍ਰਧਾਨ ਅਮੀਨਾ ਭੈਣ ਸਮੇਤ ਹਰ ਇਕ ਨੂੰ ਜੁਰਮਾਨਾ ਦੇਣਾ ਪਿਆ। ਫਿਰ ਸੋਚਿਆ ਗਿਆ ਕਿ ਪਾਣੀ ਦੀ ਮੂਲ ਸਮੱਸਿਆ ਨੂੰ ਹੀ ਕਿਉਂ ਨਾ ਪਹਿਲਾਂ ਲਿਆ ਜਾਵੇ। ਅਮੀਨਾ ਭੈਣ ਦੀ ਅਗਵਾਈ ਵਿਚ ਬੱਚਤ ਸੰਮਤੀ ਗਾਂਧੀਨਗਰ ਤਕ ਜਾ ਕੇ ਜਲ ਪੂਰਤੀ ਬੋਰਡ ਨੂੰ ਵਾਰ ਵਾਰ ਸਮਝਾ ਆਈ। ਬੋਰਡ ਨੇ ਆਖਰਕਾਰ 20 ਪ੍ਰਤੀਸ਼ਤ ਰਕਮ ਮੁਆਫ਼ ਕਰ ਦਿੱਤੀ, ਫਿਰ ਵੀ ਪਿੰਡ ਨੇ 80 ਪ੍ਰਤੀਸ਼ਤ ਤਾਂ ਭਰਨੀ ਹੀ ਸੀ। ਬੱਚਤ ਸੰਮਤੀ ਦੀਆਂ ਇਸਤਰੀਆਂ ਨੇ ਪਿੰਡ ਦੇ 500 ਘਰਾਂ ਨੂੰ ਵੰਡ ਲਿਆ। ਹਰ ਪਰਿਵਾਰ ਦੇ ਇਕ ਵੱਡੇ ਵਿਅਕਤੀ ਤੋਂ ਦਸ ਰੁਪਏ ਦੀ ਉਗਰਾਹੀ ਕਰ ਕੇ ਬਿੱਲ ਜਮ੍ਹਾ ਕਰ ਦਿੱਤਾ। ਉਸੇ ਮਹੀਨੇ ਵਿਚ ਪਾਣੀ ਦਾ ਬੋਰ ਸ਼ੁਰੂ ਹੋ ਗਿਆ। ਇਸਤਰੀਆਂ ਨੂੰ ਹੁਣ ਤਾਂ ਪਾਣੀ ਪੰਚਾਇਤ ਦਾ ਸੰਚਾਲਨ ਵੀ ਰਾਸ ਆ ਗਿਆ ਹੈ। ਬਿੱਲ ਨੇਮ ਨਾਲ ਜਮ੍ਹਾ ਕੀਤਾ ਜਾਂਦਾ ਹੈ ਅਤੇ ਪਾਣੀ ਵੀ ਨੇਮ ਨਾਲ ਆਉਂਦਾ ਹੈ। ਇਸਤਰੀਆਂ ਨੂੰ ਜਦ ਜਦ ਵੀ ਤਰੱਕੀ ਦਾ ਮੌਕਾ ਮਿਲਦਾ ਹੈ, ਉਦੋਂ ਉਦੋਂ ਉਹ ਜੀਵਨ ਸੁਧਾਰਕ ਕਦਮ ਚੁਕਦੀਆਂ ਹਨ। ਅਜਿਹਾ ਲਗਭਗ ਸਭ ਥਾਂ ਨਜ਼ਰ ਆਉਂਦਾ ਹੈ। ਇਸ ਲਈ ਸਾਡੀਆਂ ਇਸਤਰੀਆਂ ਨੂੰ ਹਰ ਪੱਧਰ 'ਤੇ ਕਈ ਕਿਸਮ ਦੇ ਮੌਕੇ ਮਿਲਣੇ ਚਾਹੀਦੇ ਹਨ। ਰਾਖਵੇਂਕਰਣ ਦੀ ਲੋੜ ਨਹੀਂ, ਸਗੋਂ ਬਰਾਬਰ ਦੇ ਮੌਕਿਆਂ ਦੀ ਜ਼ਰੂਰਤ ਹੈ।

ਨਵਾਪੁਰਾ ਪਿੰਡ ਦੀ 70 ਮੈਂਬਰਾਂ ਦੀ ਮਜ਼ਬੂਤ ਬੱਚਤ ਸੰਮਤੀ ਆਪਣੇ

ਸੰਚਾਲਨ ਦੇ ਮਾਮਲੇ ਵਿਚ ਇਕ ਨਮੂਨਾ ਮੰਨੀ ਜਾ ਸਕਦੀ ਹੈ। ਵਹੀਆਂ, ਰਜਿਸਟਰ, ਵਿਆਜ ਦੀ ਗਿਣਤੀ, ਨੋਟਿਸ ਪ੍ਰਸਤਾਵ ਸਭ ਕੁਝ ਪ੍ਰਬੰਧ ਨਾਲ, ਪੂਰਾ। ਵਿਦੇਸ਼ ਦੇ ਅਧਿਕਾਰੀ ਵੀ ਉਥੇ ਦਾ ਦੌਰਾ ਕਰਦੇ ਹਨ। ਇਸ ਸੰਮਤੀ ਦੇ ਕਰਜ਼ੇ ਤਾਂ ਜ਼ਿਆਦਾਤਰ ਪੁਰਾਣੇ ਕਰਜ਼ੇ ਉਤਾਰਨ ਲਈ ਦਿੱਤੇ ਜਾਂਦੇ ਸਨ। ਸਮਾਜਿਕ ਰੀਤੀ ਰਿਵਾਜਾਂ ਦੇ ਖੂਹ ਵਿਚ ਗਲੇ ਤਕ ਡੁੱਬੇ ਪਰਿਵਾਰਾਂ ਦੇ ਸਿਰ 'ਤੇ ਕਰਜ਼ੇ ਚੜ੍ਹਦੇ ਜਾਂਦੇ ਸਨ। 'ਸੇਵਾ' ਬੈਂਕ ਵਲੋਂ ਵਾਰ ਵਾਰ ਉਲ੍ਹਾਮਾ ਮਿਲਦਾ ਸੀ ਕਿ ਇਹ ਠੀਕ ਨਹੀਂ ਹੈ। ਕਰਜ਼ੇ ਦੀ ਵਰਤੋਂ ਤਾਂ ਪੈਦਾਵਾਰੀ ਕੰਮਾਂ ਲਈ, ਉਦਯੋਗ ਕਿੱਤਿਆਂ ਨੂੰ ਉੱਨਤ ਕਰਨ ਲਈ ਹੋਣੀ ਚਾਹੀਦੀ ਹੈ। ਸੰਮਤੀ ਦੀ ਪ੍ਰਧਾਨ ਕਮਲਾ ਭੈਣ ਨੇ ਅੰਤ ਹਿੰਮਤ ਕੀਤੀ ਅਤੇ ਆਖਰੀਨਾਮਾ ਪੇਸ਼ ਕੀਤਾ ਕਿ ਸਾਡੇ ਪਿੰਡ 'ਚੋਂ, ਮੌਤ ਤੋਂ ਬਾਅਦ ਪੂਰੇ ਪਿੰਡ ਨੂੰ ਖਾਣਾ ਖਿਲਾਉਣ ਦਾ ਰਿਵਾਜ ਖ਼ਤਮ ਕੀਤਾ ਜਾਣਾ ਚਾਹੀਦਾ ਹੈ। ਸੰਘਰਸ਼ ਦੀ ਗੱਲ ਲੰਬੀ ਹੈ। ਪਰ ਆਖਰਕਾਰ ਅਜਿਹਾ ਕਰਨਾ ਸੰਭਵ ਹੋ ਗਿਆ। ਸਭ ਤੋਂ ਸਹਿਯੋਗ ਲੈਣ ਦੀ ਇਸ ਬੱਚਤ ਸੰਮਤੀ ਦੀ ਧੀਰਜਪੂਰਨ ਪੈਰਵੀ ਸਚਮੁੱਚ ਸ਼ਲਾਘਾਯੋਗ ਹੈ।

ਸਾਨੰਦ ਤਹਿਸੀਲ ਦੇ ਸ਼ੰਕਰਪੁਰਾ ਪਿੰਡ ਵਿਚ 'ਸੇਵਾ' ਦੀ ਆਗੂ ਸ਼ਾਂਤਾ ਭੈਣ ਤੰਬਾਕੂ ਦੇ ਖੇਤ ਵਿਚ ਮਜ਼ਦੂਰੀ ਕਰਦੀ ਹੈ। ਫਸਲ ਕੱਟੇ ਜਾਣ 'ਤੇ ਉਸ ਵਿਚੋਂ ਇਕ ਚੌਥਾਈ ਹਿੱਸਾ ਮਜ਼ਦੂਰੀ ਮਿਲਦੀ ਹੈ। ਉਸ ਨਾਲ ਕੀ ਗੁਜ਼ਾਰਾ ਹੋ ਸਕਦਾ ਹੈ ? ਉਸ ਦੇ ਪਿੰਡ ਵਿਚ ਇਸਤਰੀਆਂ ਦੀ ਆਪਣੀ ਪਰੇਸ਼ਾਨੀ ਸੀ। ਆਟਾ ਪਿਸਾਉਣ ਲਈ ਵੀ ਦੂਜੇ ਪਿੰਡ ਜਾਣਾ ਪੈਂਦਾ ਸੀ। ਪਿੰਡ ਵਿਚ ਚੱਕੀ ਹੋਵੇ ਤਾਂ ਬੜੀ ਰਾਹਤ ਹੋ ਸਕਦੀ ਹੈ। ਸ਼ਾਂਤਾ ਭੈਣ ਦਾ ਹੌਸਲਾ ਪ੍ਰਗਟ ਹੋਇਆ। ਬੱਚਤ ਸੰਮਤੀ ਤੋਂ 60,000 ਰੁਪਏ ਦਾ ਕਰਜ਼ਾ ਲੈ ਲਿਆ ਅਤੇ ਇਕ ਬੰਦ ਪਈ ਪਰ ਨਵੀਂ ਜਿਹੀ ਚੱਕੀ ਨੂੰ ਖਰੀਦ ਕੇ ਆਪਣੇ ਵਿਹੜੇ ਵਿਚ ਲਾ ਦਿੱਤਾ। ਪਿੰਡ ਦੇ ਸੌ ਘਰਾਂ ਦਾ ਅਨਾਜ ਸ਼ਾਂਤਾ ਭੈਣ ਦੀ ਚੱਕੀ 'ਤੇ ਹੀ ਪਿਸਦਾ ਸੀ। ਸ਼ਾਂਤਾ ਭੈਣ ਦੀ ਮਾਲਕੀ ਹੋ ਗਈ ਅਤੇ ਆਮਦਨ ਵੀ ਹੋ ਗਈ। ਇਕ ਵਿਧਵਾ, ਪੜ੍ਹੀ ਲਿਖੀ ਭਤੀਜੀ ਨੂੰ ਉਸ ਨੇ ਕੰਮ 'ਤੇ ਰੱਖ ਲਿਆ, ਉਸ ਲਈ ਨਵੀਂ ਰੋਜ਼ੀ ਪੈਦਾ ਹੋ ਗਈ ਅਤੇ ਪਿੰਡ ਦੀਆਂ ਇਸ਼ਤਰੀਆਂ ਲਈ ਸਹੂਲਤ ਵੀ ਹੋ ਗਈ।

ਹਰ ਬੱਚਤ ਸੰਮਤੀ ਬੱਚਤ ਦੀ ਮਾਸਿਕ ਰਕਮ ਖੁਦ ਹੀ ਤੈਅ ਕਰਦੀ ਹੈ। ਅਤੇ ਨੇਮ ਨਾਲ ਓਨਾਂ ਬਚਾਉਂਦੀ ਹੈ ਤਦ ਉਹ ਇਸ ਗੱਲ 'ਤੇ ਖਾਸ ਰੂਪ ਨਾਲ ਧਿਆਨ ਦਿੰਦੀ ਹੈ ਕਿ ਬੱਚਤ ਦੀ ਰਕਮ ਛੋਟੀ ਤੋਂ ਛੋਟੀ ਇਸਤਰੀ ਨੂੰ ਵੀ ਉਸ ਦੀ ਹੈਸੀਅਤ ਅਨੁਸਾਰ ਹੋਣੀ ਚਾਹੀਦੀ ਹੈ। ਸੰਮਤੀ ਆਪਣੇ ਮੰਤਰੀ ਚੁਣਦੀ ਹੈ, ਪ੍ਰਧਾਨ ਚੁਣਦੀ ਹੈ ਜੋ ਹਰ ਕਿਸੇ ਤੋਂ ਸਮੇਂ ਸਿਰ ਬੱਚਤ ਉਗਰਾਹ ਕੇ, ਹਰ ਕਿਸੇ ਦੀ ਪਾਸ ਬੁੱਕ ਵਿਚ ਜਮ੍ਹਾਂ ਕਰ ਕੇ 'ਸੇਵਾ' ਬੈਂਕ ਵਿਚ ਜਮ੍ਹਾਂ ਕਰਵਾ ਦੇਵੇ। ਬੈਂਕ ਦੀ ਵਿਕਾਸ ਟੋਲੀ ਪਿੰਡ ਵਿਚ ਜਾ ਕੇ ਸਿੱਖਿਆ ਦਿੰਦੀ ਹੈ ਅਤੇ ਜਿਸ ਕਿਸੇ ਨੂੰ ਕੋਈ ਪਰੇਸ਼ਾਨੀ ਹੁੰਦੀ ਹੈ, ਤਾਂ ਉਸ ਨੂੰ ਦੂਰ ਕਰਨ ਵਿਚ ਉਸ ਦੀ ਮਦਦ ਕਰਦੀ ਹੈ। ਬੈਠਕ ਕਿਵੇਂ ਚਲਾਉਣੀ ਹੈ, ਕਾਰਵਾਈ ਕਿਵੇਂ ਲਿਖਣੀ ਹੈ, ਵਿਆਜ ਕਿਵੇਂ ਗਿਣਨਾ ਹੈ, ਝਗੜਾ ਹੋ ਜਾਵੇ ਤਾਂ ਉਸ ਦਾ ਹੱਲ ਕਿਵੇਂ ਕਰਨਾ, ਕਿਹੜੀ ਲੋਨ (ਕਰਜ਼ਾ) ਪੈਦਾਵਾਰ ਮੰਨੀ ਜਾਂਦੀ ਹੈ ਅਤੇ ਕਿਹੜੀ ਪੈਦਾਵਾਰ ਨਹੀਂ ਇਹ ਸਭ ਕੁਝ ਨਾਲ ਬੈਠ ਕੇ ਸਿਖਾਉਂਦੀ ਹੈ। ਅੱਠ ਦਸ ਮਹੀਨੇ ਵਿਚ ਪੂਰੀ ਪ੍ਰਣਾਲੀ ਠੀਕ ਠਾਕ ਹੋ ਜਾਂਦੀ ਹੈ। ਸਾਲ ਦੇ ਅੰਤ ਵਿਚ ਆਮ ਸਭਾ ਹੁੰਦੀ ਹੈ। ਇਸ ਵਿਚ ਨਫ਼ੇ-ਨੁਕਸਾਨ ਦਾ ਹਿਸਾਬ ਪੜ੍ਹਿਆ ਜਾਂਦਾ ਹੈ। ਮੁਨਾਫਾ ਵੰਡਿਆ ਜਾਂਦਾ ਹੈ ਅਤੇ ਨਵੇਂ ਸਾਲ ਦੇ ਪ੍ਰਬੰਧ ਲਈ ਸਿਫ਼ਾਰਸ਼ਾਂ ਹੁੰਦੀਆਂ ਹਨ, ਸੁਝਾਅ ਦਿੱਤੇ ਜਾਂਦੇ ਹਨ। ਭਾਸ਼ਣ ਕਰਨ ਲਈ ਮਾਈਕ ਉਪਰ ਜਾਂਦਿਆਂ ਘਬਰਾਉਂਦੀਆਂ ਨਹੀਂ ਅਤੇ ਇਕ ਵਾਰ ਘਬਰਾਉਣ ਵਾਲੀ ਇਸਤਰੀ ਦੂਜੀ ਵਾਰ ਫਿਰ ਤੋਂ ਕਿਸੇ ਦੂਜੇ ਮੌਕੇ 'ਤੇ ਜ਼ਰੂਰ ਹੀ ਮਾਈਕ ਉਤੇ ਆਏਗੀ। ਇਹ ਤਾਂ 'ਸੇਵਾ' ਦਾ ਨਿੱਤ ਦਿਨ ਦਾ ਅਨੁਭਵ ਹੈ ਕਿ ਇਸਤਰੀਆਂ ਭਰੀ ਸਭਾ ਵਿਚ ਵੀ ਬੋਲਣ ਤੋਂ ਪਿੱਛੇ ਨਹੀਂ ਹਟਦੀਆਂ।

ਬੈਂਕ ਦੇ ਹਰ ਕੰਮ ਵਿਚ ਇਸਤਰੀਆਂ ਨਾਲ ਕਾਫੀ ਨੇੜੇ ਦਾ ਵਿਸ਼ਵਾਸਪੂਰਣ ਸੰਬੰਧ ਵੀ ਬੈਂਕ ਲਈ ਜਸ ਖੱਟਦਾ ਹੈ। ਉਹ ਸਾਡੀਆਂ ਗਾਹਕ ਨਹੀਂ ਹਨ। ਯੁੱਗਾਂ ਤੋਂ ਅਣਗੌਲੀਆਂ ਹਨ — ਸਾਡੀਆਂ ਭੈਣਾਂ। ਸ਼ਾਇਦ ਹਫਤਾ ਨਾ ਭਰ ਸਕਣ ਤਾਂ ਉਸ ਹਾਲਤ ਵਿਚ ਵੀ ਅਸੀ ਉਸ ਨੂੰ ਦੋਸ਼ੀ ਜਾਂ ਗੁਨਾਹਗਾਰ ਦੇ ਰੂਪ ਵਿਚ ਨਹੀਂ ਦੇਖਦੇ। ਦੰਗਿਆਂ ਵਿਚ ਜਾਂ ਹੜ੍ਹ ਜਾਂ ਕਾਲ ਵਿਚ ਉਨ੍ਹਾਂ ਨੇ ਕੇਵਲ ਘਰ ਬਾਰ ਹੀ ਨਹੀਂ, ਆਪਣੇ ਰਿਸ਼ਤੇ

ਦਾਰਾਂ ਨੂੰ ਵੀ ਗਵਾਇਆ ਹੁੰਦਾ ਹੈ। ਅਜਿਹਾ ਹੋਣ 'ਤੇ ਉਹ ਕਰਜ਼ੇ ਦੀ ਰਕਮ ਜਮ੍ਹਾ ਨਾ ਕਰਵਾ ਸਕਣ; ਇਹ ਵੀ ਹੋ ਸਕਦਾ ਹੈ। ਅਜਿਹੇ ਸਮੇਂ ਸਵਾਲ ਤਾਂ ਉਨ੍ਹਾਂ ਦੇ ਫਿਰ ਤੋਂ ਉਠ ਖੜ੍ਹੇ ਹੋਣ ਦਾ ਹੁੰਦਾ ਹੈ। ਇਸ ਲਈ ਕਈ ਵਾਰ ਅਸੀਂ ਫਿਰ ਤੋਂ ਹੋਰ ਕਰਜ਼ਾ ਦੇ ਕੇ ਹਿੰਮਤ ਵਧਾਉਂਦੇ ਹਾਂ। ਹਾਲਾਂਕਿ ਹੁਣ ਤਾਂ ਉਨ੍ਹਾਂ ਇਸਤਰੀਆਂ ਨੇ ਬੀਮਾ ਕਰਵਾ ਲਿਆ ਹੈ, ਇਸ ਲਈ ਬਿਪਤਾ ਦੇ ਖਿਲਾਫ਼ ਉਨ੍ਹਾਂ ਨੂੰ ਠੀਕ ਠੀਕ ਸਹਾਰਾ ਮਿਲ ਜਾਂਦਾ ਹੈ।

ਹੁਣ ਠੇਕੇਦਾਰ, ਜਾਂ ਨਿੱਜੀ ਸੂਦਖੋਰ ਇਨ੍ਹਾਂ ਇਸਤਰੀਆਂ ਦੀ ਜ਼ਿੰਦਗੀ ਤੋਂ ਲਗਭਗ ਵਿਦਾ ਹੋ ਚੁੱਕੇ ਹਨ। ਇਸਤਰੀਆਂ ਪਰਿਵਾਰਕ ਮਾਲਕੀ ਦੀਆਂ ਹਿੱਸੇਦਾਰ ਬਣੀਆਂ ਹਨ। ਉਨ੍ਹਾਂ ਦੇ ਆਪਣੇ ਨਾਂ 'ਤੇ ਜ਼ਮੀਨ ਅਤੇ ਘਰ ਹੁੰਦੇ ਹਨ। 'ਸੇਵਾ' ਬੈਂਕ ਦਾ ਕਰੜਾ ਅਨੁਸ਼ਾਸਨ ਹੈ ਕਿ ਗਿਰਵੀ ਰੱਖੀ ਜ਼ਮੀਨ ਛੁਡਾਉਣ ਲਈ ਕਰਜ਼ਾ ਲੈਣ 'ਤੇ ਘਰ-ਜ਼ਮੀਨ ਦੇ ਸੱਤ-ਬਾਰਾਂ ਦੇ ਉਤਾਰਨੇ ਦੇ ਦਸਤਾਵੇਜ਼ ਵਿਚ ਉਸ ਇਸਤਰੀ ਦਾ ਨਾਂ ਲਿਖਿਆ ਜਾਵੇ। ਘਰ ਦੇ ਆਦਮੀ, ਇਸ ਗੱਲ ਤੋਂ ਪਰੇਸ਼ਾਨ ਹੁੰਦੇ ਹਨ, ਪਰ ਅਸੀਂ ਕਹਿੰਦੇ ਹਾਂ ਕਿ "ਨਿਯਮ ਤਾਂ ਨਿਯਮ ਹਨ। ਅਸੀਂ ਤੁਹਾਨੂੰ ਪਛਾਣਦੇ ਨਹੀਂ ਹਾਂ। ਅਸੀਂ ਤਾਂ ਇਹ ਇਸਤਰੀ ਜਿਹੜੀ ਸਾਡੀ ਮੈਂਬਰ ਹੈ ਅਤੇ ਜਿਹੜੀ ਨੇਮ ਨਾਲ ਬੱਚਤ ਕਰਦੀ ਹੈ, ਉਸ ਨੂੰ ਹੀ ਪਛਾਣਦੇ ਹਾਂ। ਬੈਂਕ ਮੁਸ਼ਕਲਾਂ ਝੱਲਦਾ ਹੈ ਤਾਂ ਉਹ ਆਪਣੇ ਮੈਂਬਰ ਨੂੰ ਦੇਖ ਕੇ ਝੱਲਦਾ ਹੈ, ਕਿਸੇ ਦੂਜੇ ਨੂੰ ਦੇਖ ਕੇ ਨਹੀਂ। ਇਸ ਲਈ ਖ਼ਿਮਾ ਕਰੋ।" ਹਾਲਾਂਕਿ ਤਹਿਸੀਲ ਦੇ ਅਧਿਕਾਰੀ ਕਈ ਵਾਰੀ ਆਦਮੀਆਂ ਨੂੰ ਚਿੜ੍ਹਾਉਂਦੇ ਹਨ ਕਿ ਦੇਖ ਲੈਣਾ ਇਕ ਦਿਨ ਅਜਿਹਾ ਆਏਗਾ ਕਿ ਤੁਹਾਡੀ ਇਸਤਰੀ ਤੁਹਾਨੂੰ ਆਪਣੀ ਹੀ ਜ਼ਮੀਨ ਉਤੇ ਪੈਰ ਨਹੀ ਰੱਖਣ ਦੇਵੇਗੀ। ਪਰ ਸੱਚ ਤਾਂ ਛੁਪਿਆ ਨਹੀ ਰਹਿ ਸਕਦਾ ਨਾ ?

# ਪੇਂਡੂ ਇਸਤਰੀ ਦੀ ਦਲੇਰੀ

'ਸੇਵਾ' ਦਾ ਆਰੰਭ ਤਾਂ ਅਹਿਮਦਾਬਾਦ ਸ਼ਹਿਰ ਤੋਂ ਹੋਇਆ। ਪਰ ਸਮੇਂ ਦੇ ਨਾਲ ਨਾਲ ਪਿੰਡ ਦੀਆਂ ਇਸਤਰੀਆਂ ਵਧਦੀਆਂ ਗਈਆਂ। 'ਸੇਵਾ' ਦੀਆਂ 66 ਪ੍ਰਤੀਸ਼ਤ ਇਸਤਰੀਆਂ ਨੌਂ ਜ਼ਿਲ੍ਹਿਆਂ ਵਿਚ ਫੈਲੀਆਂ ਪੇਂਡੂ ਇਸਤਰੀਆਂ ਹਨ। ਪਿੰਡ-ਵਿਕਾਸ ਦੇ ਕੰਮਾਂ ਨੂੰ ਉਥੋਂ ਦੀਆਂ ਇਸਤਰੀਆਂ ਦੇ ਹੱਥਾਂ ਤੋਂ ਕਰਵਾਉਣ ਦਾ 'ਸੇਵਾ' ਦਾ ਸੰਕਲਪ ਹੈ। ਪਿੰਡ ਦੀ ਜਾਇਦਾਦ ਤੇ ਸਾਧਨਾਂ ਨੂੰ ਉਤਪਾਦਕ ਬਣਾ ਕੇ ਉਨ੍ਹਾਂ ਤੋਂ ਹੋਣ ਵਾਲੀ ਪੈਦਾਵਾਰ ਨੂੰ ਉਥੋਂ ਦੀ ਜ਼ਮੀਨ ਉਤੇ ਵਰਤਿਆ ਜਾਵੇ, ਇਉਂ ਇਕ ਨਿਸ਼ਚਿਤ ਅਤੇ ਸਪਸ਼ਟ ਨਿਸ਼ਾਨੇ ਦੇ ਨਾਲ ਪਿੰਡ-ਸੇਵਾ ਦੀ ਸਰਗਰਮੀ ਚਲਦੀ ਹੈ। ਸੁੱਕੇ ਪਰਦੇਸਾਂ ਵਿਚ ਰੁਜ਼ਗਾਰ ਦੀ ਘਾਟ ਹੈ। ਪੂਰਾ ਸਾਲ ਕੱਢਣਾ ਮੁਸ਼ਕਲ ਹੋ ਜਾਣ 'ਤੇ ਦੇਸ਼ ਛੱਡ ਕੇ ਪਰਿਵਾਰ ਸਮੇਤ ਦੂਰ ਦੂਰ ਚਲੇ ਜਾਣਾ ਇਕ ਮਜ਼ਬੂਰੀ ਹੋ ਜਾਂਦੀ ਹੈ ਅਤੇ ਅਜਿਹੀ ਹਾਲਤ ਵਿਚ ਇਸਤਰੀਆਂ ਅਤੇ ਬੱਚਿਆਂ ਦਾ ਤਾਂ ਸਭ ਤੋਂ ਵੱਧ ਭੈੜਾ ਹਾਲ ਹੁੰਦਾ ਹੈ। ਸਥਾਨ-ਬਦਲੀ ਸਚਮੁੱਚ ਇਕ ਦੁਖਦਾਈ ਘਟਨਾ ਹੈ। ਸਥਾਨਕ ਅਵਸਥਾ ਨੂੰ ਹੀ ਇਸ ਤਰ੍ਹਾਂ ਬਣਾਇਆ ਜਾਵੇ ਕਿ ਰੋਜ਼ੀ ਦੇ ਮੌਕੇ ਉਥੇ ਪੈਦਾ ਹੋਣ ਅਤੇ ਸਾਧਨ ਵੀ ਉਥੇ ਸੁਰੱਖਿਅਤ ਰਹਿ ਜਾਣ। ਵਾਤਾਵਰਣ ਦਾ ਵਿਕਾਸ ਵੀ ਜੇਕਰ ਆਦਮੀ ਆਪਣੇ ਦੇਸ਼ ਵਿਚ ਰਹੇਗਾ ਤਾਂ ਹੀ ਹੋਵੇਗਾ ਨਹੀਂ ਤਾਂ ਜ਼ਮੀਨ ਵੱਧ ਤੋਂ ਵੱਧ ਬੰਜਰ ਹੁੰਦੀ ਜਾਵੇਗੀ ਅਤੇ ਹਾਲਾਤ ਵੀ ਖ਼ਰਾਬ ਹੁੰਦੇ ਜਾਣਗੇ।

ਗੁਜਰਾਤ ਦੇ ਨੌਂ ਜ਼ਿਲ੍ਹਿਆਂ ਵਿਚ 34 ਤਹਿਸੀਲਾਂ ਦੇ 65 ਪਿੰਡਾਂ ਵਿਚ ਕੁੱਲ 1,07,531 ਮੈਂਬਰ ਇਸਤਰੀਆਂ 'ਸੇਵਾ' ਦੀਆਂ ਛੋਟੀਆਂ-ਮੋਟੀਆਂ ਸਰਗਰਮੀਆਂ ਨਾਲ ਜੁੜੀਆਂ ਹੋਈਆਂ ਹਨ। ਇਨ੍ਹਾਂ ਵਿਚੋਂ 52 ਪ੍ਰਤੀਸ਼ਤ ਮੈਂਬਰ ਖੇਤੀ ਕਰਦੇ ਹਨ, ਭਾਵ ਖੇਤ ਮਜ਼ਦੂਰ ਹਨ, 20 ਪ੍ਰਤੀਸ਼ਤ ਕਢਾਈ ਕਰਨ ਵਾਲੇ ਕਾਰੀਗਰ ਹਨ। ਇਸ ਤੋਂ ਇਲਾਵਾ ਪਸ਼ੂ ਪਾਲਕ, ਨਮਕ-ਮਜ਼ਦੂਰ ਅਤੇ ਬਨਵਾਸੀ ਹਨ। ਉਥੇ 5 ਸਾਲ ਤੋਂ ਘੱਟ ਉਮਰ ਦੇ ਕਿੰਨੇ ਹੀ ਅਜਿਹੇ ਬੱਚੇ ਹਨ ਜਿਨ੍ਹਾਂ ਨੇ ਮੀਂਹ ਦੀ ਇਕ ਬੂੰਦ ਵੀ ਨਹੀਂ ਦੇਖੀ, ਤਾਂ

ਫਿਰ ਉਨ੍ਹਾਂ ਦੇ ਪਾਣੀ ਅਤੇ ਚਿੱਕੜ ਵਿਚ ਛਪ-ਛਪ ਕਰਕੇ ਖੇਲ੍ਹਣ ਦਾ ਪ੍ਰਸ਼ਨ ਤਾਂ ਉਠਦਾ ਹੀ ਕਿਥੇ ਹੈ ? ਅਹਿਮਦਾਬਾਦ ਜ਼ਿਲ੍ਹੇ ਵਿਚ ਥੋੜ੍ਹੀ ਬਹੁਤ ਬਰਸਾਤ ਤਾਂ ਹੁੰਦੀ ਹੈ ਪਰ ਸਥਾਨ-ਬਦਲੀ ਕਰਨ ਦੀ ਮਜ਼ਬੂਰੀ ਤਾਂ ਉਥੇ ਵੀ ਹੈ।

ਇਕ ਦਿਨ ਆਕਾਸ਼ਵਾਣੀ ਤੋਂ ਘੱਟੋ ਤੋਂ ਘੱਟ ਤਨਖ਼ਾਹ ਦੇ ਕਾਨੂੰਨ ਵਿਚ ਖੇਤ-ਮਜ਼ਦੂਰੀ ਨੂੰ ਵੀ ਸ਼ਾਮਲ ਕਰਨ ਦਾ ਐਲਾਨ ਹੋਇਆ ਤਾਂ ਉਸ ਦੇ ਆਧਾਰ 'ਤੇ (1976) ਧੋਲਕਾ ਤਹਿਸੀਲ ਦੇ ਪਿੰਡ ਤੋਂ 'ਸੇਵਾ' ਦੀਆਂ ਇਸਤਰੀਆਂ ਸਮੇਤ ਹੋਰ ਆਦਮੀਆਂ ਨੇ ਕਿਸਾਨਾਂ ਤੋਂ ਨੇਮਾਂ ਅਨੁਸਾਰ ਮਜ਼ਦੂਰੀ ਦੀ ਮੰਗ ਕੀਤੀ। ਅੱਛੀ-ਖ਼ਾਸੀ ਲੜਾਈ ਹੋਈ। ਇਕ ਖੇਤ ਵਿਚ ਹਨੇਰੀ ਰਾਤ ਨੂੰ ਸਾਨੂੰ ਮਾਰ ਵੀ ਖਾਣੀ ਪਈ। ਨੇਮਾਂ ਅਨੁਸਾਰ ਮਜ਼ਦੂਰੀ ਚੁਕਾਈ ਵੀ ਗਈ ਪਰ ਰਾਤ ਹੋਣ 'ਤੇ ਡਰ ਦੇ ਮਾਰੇ ਚੁੱਪਚਾਪ ਜਾ ਕੇ ਪੂਰੀ ਰਕਮ ਮਾਲਕ ਦੇ ਘਰ ਵਾਪਸ ਵੀ ਕਰ ਆਏ ਸਨ। ਆਹਮੋ-ਸਾਹਮਣੇ ਕੇਸ ਵੀ ਹੋਏ ਸਨ ਅਤੇ ਜਿਹੜੇ ਅਜੇ ਤਕ ਵੀ ਖਤਮ ਨਹੀਂ ਹੋਏ। ਪਰ ਮੱਲ੍ਹਮ-ਪੱਟੀ ਕਰਵਾ ਕੇ ਹਸਪਤਾਲ ਵਿਚ ਪਿਆਂ ਅਸੀਂ ਪਹਿਲਾ ਪਾਠ ਇਹ ਸਿਖਿਆ ਕਿ ਪੇਂਡੂ ਇਲਾਕੇ ਵਿਚ ਸ਼ਹਿਰ ਵਰਗੀ ਯੂਨੀਅਨਬਾਜ਼ੀ ਨਹੀਂ ਚਲ ਸਕਦੀ। ਪਿੰਡ ਵਿਚ ਜਿਥੇ ਰੁਜ਼ਗਾਰ ਦੀ ਤੰਗੀ ਹੈ ਜਾਂ ਭਾਵ ਇਹ ਕਿ ਕੰਮ ਭਾਲਣ ਵਾਲੇ ਮਜ਼ਦੂਰ ਜਿਥੇ ਉਭਰਦੇ ਹਨ, ਉਥੇ ਮਜ਼ਦੂਰਾਂ ਵਿਚ ਸੌਦਾ-ਸ਼ਕਤੀ ਨਾ ਦੇ ਬਰਾਬਰ ਹੀ ਰਹਿਣ ਵਾਲੀ ਹੈ। ਮੁੱਢੋਂ ਤਾਂ ਪਿੰਡਾਂ ਵਿਚ ਵੱਡੀ ਪੱਧਰ 'ਤੇ ਰੁਜ਼ਗਾਰ ਦੇ ਮੌਕੇ ਪੈਦਾ ਕਰਨ ਦੀ ਲੋੜ ਹੈ। ਤਦ ਤੋਂ 'ਸੇਵਾ' ਨੇ ਪਿੰਡਾਂ ਵਿਚ ਸਵੈ-ਰੁਜ਼ਗਾਰ ਦੇ ਵੱਡੇ ਕੰਮਾਂ ਨੂੰ ਹੱਥ ਵਿਚ ਲਿਆ। ਯੂਨੀਅਨ ਦੇ ਨਾਲ ਸਹਿਕਾਰੀ ਸੰਮਤੀਆਂ ਨੂੰ ਜੋੜਿਆ। ਪਿੰਡ ਵਿਚ ਮਾਨਤਾ ਲੈਣ ਲਈ 'ਸੇਵਾ' ਦੀ ਇਹ ਰਣਨੀਤੀ ਕਈ ਦ੍ਰਿਸ਼ਟੀਆਂ ਤੋਂ ਕਾਫੀ ਲਾਭਦਾਇਕ ਸਿੱਧ ਹੋਈ।

ਜ਼ਿਲ੍ਹੇ ਦੀਆਂ ਇਸਤਰੀਆਂ ਦੀ ਜ਼ਰੂਰਤ ਅਨੁਸਾਰ ਸੰਬੰਧਿਤ ਇਲਾਕੇ ਦੀਆਂ ਸਰਗਰਮੀਆਂ ਮੋੜ ਕੱਟਦੀਆਂ ਰਹਿੰਦੀਆਂ ਹਨ, ਜਿਵੇਂ ਕਿ ਅਹਿਮਦਾਬਾਦ ਜ਼ਿਲ੍ਹੇ ਵਿਚ ਪਸ਼ੂ-ਪਾਲਣ ਅਤੇ ਊਠ-ਕਿੱਤੇ ਦੀਆਂ ਸਰਗਰਮੀਆਂ ਵਿਕਸਿਤ

ਹੋਈਆਂ ਅਤੇ 35 ਮਹਿਲਾ ਦੁੱਧ ਮੰਡਲੀਆਂ ਬਣੀਆਂ। ਬਨਾਸਕਾਂਠਾ ਵਿਚ ਰੇਗਿਸਤਾਨ ਨੂੰ ਵਧਣ ਤੋਂ ਰੋਕਣ ਅਤੇ ਸਥਾਨ-ਬਦਲੀ ਨੂੰ ਵੀ ਰੋਕਣ ਵਾਲੇ ਪਾਸੇ ਪ੍ਰਮੁੱਖਤਾ ਨਾਲ ਧਿਆਨ ਦਿੱਤਾ ਗਿਆ। ਖੇੜਾ ਜ਼ਿਲੇ ਵਿਚ ਤੰਬਾਕੂ ਦੇ ਖੇਤਾਂ ਵਿਚ ਕੰਮ ਕਰਨ ਵਾਲੀਆਂ ਇਸਤਰੀਆਂ ਨੂੰ ਸੰਗਠਿਤ ਕਰ ਕੇ ਮਜ਼ਦੂਰ ਕਾਨੂੰਨ ਦਾ ਲਾਭ ਉਨ੍ਹਾਂ ਨੂੰ ਦੁਆਉਣ ਲਈ ਸੰਘਰਸ਼ ਕੀਤਾ। ਇਸ ਤੋਂ ਇਲਾਵਾ ਸਭ ਥਾਂ ਬੱਚਤ, ਬਾਲ-ਸੇਵਾ, ਸਿਹਤ ਸੇਵਾ ਅਤੇ ਹਾਉਸਿੰਗ ਦੇ ਕੰਮਾਂ ਨੂੰ ਕਾਫੀ ਵਿਕਸਿਤ ਕੀਤਾ। ਬੜੌਦਾ ਜ਼ਿਲ੍ਹੇ ਵਿਚ ਸੁੱਕੀ ਨਦੀ 'ਤੇ ਬਣੇ ਬੰਨ੍ਹ ਤੋਂ ਡੁੱਬਣ ਵਿਚ ਆਉਣ ਵਾਲੇ ਪਿੰਡ ਦੇ ਪਰਿਵਾਰਾਂ ਨੂੰ ਇਸਤਰੀਆਂ ਦੀ ਅਗਵਾਈ ਦੇ ਅਧੀਨ ਆਰਥਿਕ ਪੁਨਰਵਾਸ ਦਾ ਸਰਕਾਰੀ ਕੰਮ ਇਸਤਰੀਆਂ ਨੂੰ ਵਿਚ ਰੱਖ ਕੇ 'ਸੇਵਾ' ਨੇ ਆਪਣੇ ਹੱਥ ਵਿਚ ਲਿਆ। ਸਾਬਰਕਾਂਠਾ ਜ਼ਿਲ੍ਹੇ ਵਿਚ ਸਥਾਨਕ ਪਰਿਵਾਰਾਂ ਦੀ ਖੇਤੀ ਵਿਚ ਉਤਪਾਦਕਤਾ ਵਧਾਉਣ ਦੇ ਮੰਤਵ ਨਾਲ ਇਸਤਰੀਆਂ ਦੀ ਅਗਵਾਈ ਵਿਚ ਜਲ-ਸਿੰਚਾਈ ਦੇ ਕੰਮ ਵੀ ਲਏ। ਸੁਰਿੰਦਰ ਨਗਰ ਜ਼ਿਲ੍ਹੇ ਵਿਚ ਸਥਾਨਕ ਪਰਿਵਾਰਾਂ ਦੀ ਸੂਚੀ ਵਿਚ ਵੱਡੀ ਪੱਧਰ 'ਤੇ ਲੂਣ ਦੇ ਧੰਦੇ ਵਿਚ ਲੱਗੇ ਮਜ਼ਦੂਰਾਂ ਦੇ ਸਰਬਪੱਖੀ ਵਿਕਾਸ ਦਾ ਕੰਮ ਉਨ੍ਹਾਂ ਦੀ ਬਾਲ-ਸੇਵਾ ਦੇ ਮਾਧਿਅਮ ਨਾਲ ਸ਼ੁਰੂ ਕੀਤਾ। ਕੱਛ ਜ਼ਿਲ੍ਹੇ ਵਿਚ ਹੱਥ-ਕਾਰੀਗਰਾਂ ਨੂੰ ਸੰਗਠਿਤ ਕਰਕੇ ਉਨ੍ਹਾਂ ਨੂੰ ਬਾਜ਼ਾਰ ਨਾਲ ਸਿੱਧੇ ਜੁੜਨ ਦੇ ਮੌਕੇ ਮਿਲਣ, ਅਜਿਹਾ ਢਾਂਚਾ ਬਣਾਇਆ।

ਕਲੋਲ ਤਹਿਸੀਲ ਦੇ ਗਣੇਸ਼ਪੁਰ ਵਿਚ ਬਨਲਕਸ਼ਮੀ ਨਾਮੀ ਭੂਮੀਹੀਣ ਖੇਤ ਮਜ਼ਦੂਰ ਇਸਤਰੀਆਂ ਦੀ ਜ਼ਮੀਨ ਮੰਡਲੀ ਬਣਾਈ ਗਈ। ਪੰਚਾਇਤ ਦੇ ਮਤੇ ਦੀ ਰੌਸ਼ਨੀ ਵਿਚ ਦਸ ਏਕੜ ਜ਼ਮੀਨ ਹਾਸਲ ਕਰਕੇ ਇਸਤਰੀਆਂ ਨੇ ਬਨਲਕਸ਼ਮੀ ਸੰਮਤੀ ਦੀ ਸਥਾਪਨਾ ਕੀਤੀ। ਜ਼ਮੀਨ ਦੇ ਪਲਾਟ ਇਸਤਰੀਆਂ ਨੇ ਸਮਝ ਕੇ ਵੰਡ ਲਏ। ਖੇਤੀ-ਵਿਦਿਆਲੇ ਤੋਂ ਸਿੱਖਿਆ ਲਈ ਅਤੇ ਹੁਣ ਵੀ ਲੈ ਰਹੇ ਹਨ। ਇਉਂ ਆਪਣੀ ਪੈਦਾਵਾਰ ਵੀ ਵਧਾਉਂਦੇ ਜਾ ਰਹੇ ਹਨ। ਨਕਦੀ ਫ਼ਸਲ, ਦੁੱਧ ਮੰਡਲੀ ਲਈ ਸਮੂਹਿਕ ਘਾਹ-ਚਾਰਾ ਅਤੇ ਗੱਲਾ-ਸਬਜ਼ੀ ਭਾਜੀ ਦਾ ਵਧੀਆ ਸੰਤੁਲਨ ਉਨ੍ਹਾਂ ਦੇ ਖੇਤੀ ਦੇ ਕੰਮ ਵਿਚ

ਦੇਖਣ ਨੂੰ ਮਿਲਦਾ ਹੈ। ਪਸ਼ੂ ਰੱਖਦੇ ਹਨ, ਖਾਦ ਵੀ ਉਨ੍ਹਾਂ ਦੀ ਆਪਣੀ ਹੈ। ਇਕ ਪਲਾਸਟਿਕ ਜੜਿਆ ਤਲਾਅ ਬਣਾ ਕੇ ਮੀਂਹ ਦਾ ਪਾਣੀ ਉਸ ਵਿਚ ਭਰ ਲਿਆ ਹੈ। ਇਸ ਤਲਾਅ ਵਿਚ ਸਾਲ ਦੇ ਅੱਠ ਨੌਂ ਮਹੀਨੇ ਪਾਣੀ ਭਰਿਆ ਰਹਿੰਦਾ ਹੈ। ਐਗਰੋ ਇੰਡਸਟਰੀ ਤੋਂ ਨਵੇਂ ਸਾਧਨ ਖਰੀਦੇ ਉਨ੍ਹਾਂ ਵਿਚ ਸਿਰਮੌਰ ਵਰਗੇ ਪਾਵਰ-ਟੀਲਰ ਛੋਟਾ ਜਿਹਾ ਟਰੈਕਟਰ ਵੀ ਸਨ। ਸਮੂ ਭੈਣ ਅਤੇ ਜੱਸੀ ਭੈਣ ਸਾੜ੍ਹੀ ਦੇ ਪੱਲੂ ਨੂੰ ਉੱਚਾ ਟੁੰਗ ਕੇ ਮਿੱਟੀ ਦੀ ਧੂੜ ਉਡਾਉਂਦੀਆਂ ਹੋਈਆਂ ਜ਼ਮੀਨ ਪੁੱਟਦੀਆਂ ਹਨ। ਸਿਰ ਤੋਂ ਪੱਲਾ ਡਿੱਗ ਪਏ, ਨਾਈਲੋਨ ਦੀ ਸਾੜ੍ਹੀ ਖਿਸਕਦੀ ਜਾਏ, ਇਹ ਪਰੇਸ਼ਾਨੀਆਂ ਕਦੋਂ ਦੂਰ ਹੋਣਗੀਆਂ ? ਪਰ ਇਹ ਤਾਂ ਜ਼ਰੂਰੀ ਗੱਲ ਹੋਈ। ਕਾਂਤਾ ਭੈਣ ਪੇਸਟੀਸਾਈਡ ਪੰਪ ਨੂੰ ਮੋਢੇ 'ਤੇ ਟੰਗ ਕੇ ਛਿੜਕਾਅ ਕਰਦੀ ਹੈ।

"ਇਹ ਸੰਮਤੀ ਬਣੀ ਤਾਂ ਹੀ ਮੈਨੂੰ ਜ਼ਮੀਨ ਮਾਲਕ ਹੋਣ ਦਾ ਮੌਕਾ ਮਿਲਿਆ।" ਸ਼ਾਂਤਾ ਭੈਣ ਨੇ ਕਿਹਾ।

ਸਕੂਲ ਦੇ ਵਿਦਿਆਰਥੀਆਂ ਤੋਂ ਲੈ ਕੇ, ਵਿਸ਼ਵ ਬੈਂਕ ਦੇ ਉਪ-ਪ੍ਰਧਾਨ, ਉੱਚ ਅਧਿਕਾਰੀਆਂ ਨਾਲ ਮੁਲਾਕਾਤਾਂ ਬਨਲਕਸ਼ਮੀ ਲਈ ਕਿਸੇ ਕਿਸਮ ਦੀ ਨਵੀਨਤਾ ਨਹੀ ਹੈ। ਕਿਉਂਕਿ "ਬਨਲਕਸ਼ਮੀ" ਨੂੰ "ਮਾਡਲ ਫਾਰਮ" ਦੇ ਰੂਪ ਵਿਚ ਖੇਤੀਬਾੜੀ ਵਿਭਾਗ ਨੇ ਗਿਣਾਇਆ ਹੈ।

ਵਿਰਾਸਤ ਵਿਚ ਮਿਲਣ ਵਾਲੀ ਜ਼ਮੀਨ ਇਸਤਰੀਆਂ ਨੂੰ ਪ੍ਰਾਪਤ ਹੋਵੇ ਇਸ ਦੇ ਲਈ ਇਕ ਤਿੱਖੀ ਲੜਾਈ ਦੀ ਜ਼ਰੂਰਤ ਹੈ। ਹਰ ਜ਼ਮੀਨ ਦੇ ਸੱਤ-ਬਾਰਾਂ ਦੇ ਦਸਤਾਵੇਜ਼ ਵਿਚ ਪਤੀ ਦੇ ਨਾਲ ਪਤਨੀ ਦਾ ਨਾਂ ਕਿਉਂ ਨਹੀਂ ਲਿਆ ਜਾਣਾ ਚਾਹੀਦਾ ? 'ਸੇਵਾ ਬੈਂਕ' ਜਦ ਗਿਰਵੀ ਰੱਖੀ ਆਪਣੀ ਜ਼ਮੀਨ ਨੂੰ ਛੁਡਾਉਣ ਲਈ ਮੈਂਬਰ ਇਸਤਰੀ ਨੂੰ ਕਰਜ਼ਾ ਦਿੰਦਾ ਹੈ ਤਦ ਉਹ ਉਸ ਤੋਂ ਇਸ ਮਾਮਲੇ ਵਿਚ ਇਸ ਗੱਲ ਦੀ ਆਸ ਰੱਖਦਾ ਹੈ ਅਤੇ ਉਸ ਨੂੰ ਉਸ ਵਿਚ ਥੋੜ੍ਹੀ-ਬਹੁਤ ਸਫਲਤਾ ਵੀ ਮਿਲੀ ਹੈ। ਪਰ ਮੁੱਦਾ ਕਾਨੂੰਨੀ ਹੈ। ਪਤਨੀ ਦਾ ਨਾਂ ਸ਼ਾਮਲ ਕਰਨ ਲਈ ਪਤੀ ਨੂੰ ਬੇਨਤੀ-ਪੱਤਰ ਦੇਣਾ ਪੈਂਦਾ ਹੈ। ਪਤਨੀ ਦੀ ਅਰਜ਼ੀ ਦਾ ਕੋਈ ਵਜੂਦ ਨਹੀ ਹੁੰਦਾ। 'ਸੇਵਾ ਬੈਂਕ' ਦਾ ਮਹੱਤਵਪੂਰਣ ਅਨੁਭਵ ਇਹ ਰਿਹਾ ਹੈ ਕਿ ਜਿਥੇ ਜਿਥੇ ਇਸਤਰੀ ਦਾ ਨਾਂ

ਨਾਲ ਜੋੜਿਆ ਹੈ, ਉਥੇ ਉਹ ਜ਼ਮੀਨ ਫਿਰ ਤੋਂ ਗਹਿਣੇ ਨਹੀਂ ਰੱਖੀ ਗਈ। ਡਾਹੀਆ ਭਾਈ ਕਹਿੰਦੇ ਹਨ, "ਉਸ ਦੇ (ਪਤਨੀ) ਦਸਤਖਤਾਂ ਬਿਨਾਂ ਮੈਂ ਆਪਣੀ ਜ਼ਮੀਨ ਵੀ ਗਿਰਵੀ ਨਹੀਂ ਰੱਖ ਸਕਦਾ। ਚੰਗਾ ਹੋਇਆ ਕਿ ਉਸ ਦਾ ਨਾਂ ਨਾਲ ਜੋੜਿਆ ਗਿਆ ਨਹੀਂ ਤਾਂ ਮੈਂ ਛੇਤੀ ਨਾਲ ਦਸਤਖ਼ਤ ਕਰਕੇ ਗਿਰਵੀ ਰੱਖ ਦੇਣ ਵਾਲਿਆਂ ਵਿਚੋਂ ਹਾਂ। ਅਤੇ ਸੱਚ ਵੀ ਤਾਂ ਹੈ ਮੋਢੇ ਨਾਲ ਮੋਢਾ ਮਿਲਾ ਕੇ ਇਸਤਰੀ ਵੀ ਮੇਰੇ ਨਾਲ ਖੇਤੀ ਦਾ ਕੰਮ ਕਰਦੀ ਹੈ। ਤਾਂ ਫਿਰ ਖੇਤ ਉਪਰ ਉਸ ਦਾ ਵੀ ਹੱਕ ਹੋਇਆ ਕਿ ਨਹੀਂ ?

ਪਾਣੀ ਦਾ ਵੀ ਅਜਿਹਾ ਹੀ ਹੈ। ਪਾਣੀ ਵੀ ਕੀ ਪੈਦਾਵਾਰੀ ਮਾਲਕੀ ਨਹੀਂ ਹੈ ? ਪਾਣੀ ਦੇ ਸੰਚਾਲਣ ਦਾ ਹੱਕ ਵੀ ਪਿੰਡ ਦੀਆਂ ਇਸਤਰੀਆਂ ਨੂੰ ਹੋਣਾ ਚਾਹੀਦਾ ਹੈ। ਉਹ ਸਿਰਫ ਪਾਣੀ ਵਰਤਣ ਵਾਲੀਆਂ (ਉਪਭੋਗਤਾ) ਹੀ ਨਾ ਰਹਿਣ। ਇਸ਼ਤਰੀਆਂ ਪਾਣੀ ਦੀਆਂ ਸੰਚਾਲਕ ਮਾਲਕ ਵੀ ਹਨ। ਇਹ ਗੱਲਾਂ ਅਸੀ ਨੀਤੀਕਾਰਾਂ ਨੇ ਸਮਝਣੀਆਂ ਹਨ। ਇਸਤਰੀ ਦੇ ਹੱਥ ਵਿਚ ਪਰਿਵਾਰ ਦੀ ਮਾਲਕੀ ਜ਼ਿਆਦਾ ਸੁਰੱਖਿਅਤ ਹੈ। ਇਸਤਰੀ ਦੇ ਹੱਥ ਵਿਚ ਆਉਣ ਵਾਲੀ ਨਕਦੀ ਰਕਮ ਸਿੱਧੇ ਹੀ ਪਰਿਵਾਰ ਦੇ ਰੋਟੀ-ਕੱਪੜੇ, ਬੱਚਿਆਂ ਲਈ ਵਰਤੋਂ ਵਿਚ ਆਵੇਗੀ। ਇਸ ਲਈ ਸਰਕਾਰ ਨੂੰ ਬੈਂਕਾਂ ਨੂੰ, ਸਾਡਾ ਕਹਿਣਾ ਹੈ ਕਿ ਨਕਦੀ ਇਸਤਰੀ ਦੇ ਨਾਂ 'ਤੇ ਹੋਣ ਦਿਓ।

ਬੋਦੇਲੀ ਦੇ ਆਦਿਵਾਸੀਆਂ ਦੇ ਪਿੰਡ ਦੇ ਨਿਵਾਸੀਆਂ ਦੇ ਆਰਥਿਕ ਜੀਵਨ ਦਾ ਪੁਨਰਵਾਸ ਕਰਨਾ ਸੀ। ਗੁਜਰਾਤ ਸਰਕਾਰ ਵਲੋਂ ਇਹ ਕੰਮ 'ਸੇਵਾ' ਨੂੰ ਸੰਭਾਲਿਆ ਗਿਆ। ਕਿਸੇ ਵੀ ਸਮੱਸਿਆ ਦੇ ਹੱਲ ਲਈ 'ਸੇਵਾ' ਨੂੰ ਤਾਂ ਇਸਤਰੀਆਂ ਹੀ ਨਜ਼ਰ ਆਉਂਦੀਆਂ ਹਨ। ਵਿਸ਼ਵਾਸ ਵੀ ਇਸਤਰੀਆਂ ਦਾ ਹੀ ਹੁੰਦਾ ਹੈ। ਸਾਰੀਆਂ ਸਰਕਾਰੀ ਯੋਜਨਾਵਾਂ ਨਾਲ ਇਸਤਰੀਆਂ ਨੂੰ ਪਰਿਵਾਰ ਸਮੇਤ ਜੋੜ ਕੇ ਪਹਿਲਾਂ ਤਾਂ ਨਵੇਂ ਪਿੰਡਾਂ ਦੀ ਜਗ੍ਹਾ ਉਨ੍ਹਾਂ ਨੂੰ ਸਥਿਰ ਕੀਤਾ ਗਿਆ। ਸਿੰਜਾਈ ਵਿਭਾਗ ਨਾਲ ਸੰਘਰਸ਼ ਕਰ ਕੇ ਖੇਤੀ ਪਾਣੀ ਦੀ ਸਹੂਲਤ ਪੈਦਾ ਕੀਤੀ। ਸੁੱਕੀ ਨਹਿਰ ਉਤੇ ਦੁਬਾਰਾ ਵਸਣ ਵਾਲਿਆਂ ਦੀ ਮੁੱਖੀ ਮਹਿਲਾ ਐਸੋਸੀਏਸ਼ਨ ਬਣਾਈ ਗਈ। ਇਹ ਐਸੋਸੀਏਸ਼ਨ ਹੁਣ ਨਰਸਰੀ ਵਿਚ ਪੌਦੇ ਪਾਲ ਕੇ ਵੱਡੇ ਹੋਣ 'ਤੇ ਖੁੱਲ੍ਹੇ ਬਾਜ਼ਾਰਾਂ ਵਿਚ

ਵੇਚਦੀ ਹੈ ਅਤੇ ਸਥਾਨਕ ਹਰਿਆਲੀ ਦਾ ਵਿਸਤਾਰ ਕਰਦੀ ਹੈ। ਉਨ੍ਹਾਂ ਦੀਆਂ ਮੁਰਗੀ ਪਾਲਣ ਦੀਆਂ ਇਕਾਈਆਂ ਲਾਭਦਾਇਕ ਹਨ। ਟਮਾਟਰ ਦੀ ਖੇਤੀ ਕਰਨੀ ਨਾ ਸਿਰਫ ਸਿੱਖੀ, ਬਲਕਿ ਕੀਤੀ ਵੀ। ਪਰ ਬੰਬਈ ਦੇ ਬਾਜ਼ਾਰ ਦੇ ਆਰਡਰ ਰੱਦ ਹੋਣ ਕਰਕੇ ਉਹ ਘਾਟੇ ਵਿਚ ਚਲੀ ਗਈ। ਬੱਚਤ-ਕਰਜ਼ਾ ਸੇਵਾ ਸੰਮਤੀ ਬਣਾਈ ਹੈ, ਝੂਲਾ-ਘਰ ਕਾਇਮ ਕੀਤੇ ਹਨ, 'ਸੇਵਾ ਬੈਂਕ' ਦੀ ਸਮੂਹਿਕ ਬੀਮਾ ਯੋਜਨਾ ਨਾਲ ਜੁੜੇ ਹਨ। ਬੜੋਦਰਾ ਦੇ ਕਲੈਕਟਰ ਤਕ ਇਹ ਇਸਤਰੀਆਂ ਆਪਣੀ ਗੱਲ ਨੂੰ ਪੇਸ਼ ਕਰਦੀਆਂ ਹਨ। ਨਤੀਜੇ ਵਜੋਂ, ਸਰਕਾਰ ਦੇ ਸਾਧਨਾਂ ਦੀ ਉਨ੍ਹਾਂ ਨੇ ਸਮੇਂ ਸਮੇਂ 'ਤੇ ਚੰਗੀ ਵਰਤੋਂ ਕੀਤੀ ਹੈ। ਪਰ ਪੰਜ ਸਾਲ ਬੀਤਣ ਬਾਅਦ ਵੀ ਅਜੇ ਸਥਾਨਕ ਪੰਚਾਇਤ ਦੇ ਪਿੰਡਾਂ ਨਾਲ ਮੇਲ ਨਹੀਂ ਹੋ ਸਕਿਆ। ਉਹ ਸਦਾ 'ਬਾਹਰੀ ਤੱਤਾਂ' ਦੇ ਰੂਪ ਵਿਚ ਹੀ ਜਾਣੇ ਜਾਂਦੇ ਹਨ। ਕਵਿਤਾ ਭੈਣ, ਜਿਸ ਨੂੰ ਪਹਿਲਾਂ ਸਾਰੇ ਲੋਕ 'ਕਵਲੀ' ਕਹਿ ਕੇ ਬੁਲਾਉਂਦੇ ਸਨ, ਐਸੋਸੀਏਸ਼ਨ ਦੀ ਪ੍ਰਧਾਨ ਕਹਿੰਦੀ ਹੈ, "ਹਰ ਗੱਲ ਵਿਚ ਸਾਰੇ ਮੈਨੂੰ ਹੀ ਪੁੱਛਣ ਆਉਂਦੇ ਹਨ। ਅੱਜ ਸਵੇਰੇ ਸਾਡੇ ਭਾਈ-ਲੋਕ ਮੈਥੋਂ ਸੀਮਿੰਟ ਦਾ ਭਾਅ ਪੁੱਛਣ ਆਏ, ਕੱਲ੍ਹ ਮੈਨੂੰ ਪੁੱਛਿਆ ਕਿ ਸਿੰਚਾਈ ਮੰਤਰੀ ਦਾ ਨਾਂ ਕੀ ਹੈ ? ਸਾਰਾ ਗਿਆਨ ਜਿਵੇਂ ਮੈਨੂੰ ਹੀ ਹੋਣਾ ਚਾਹੀਦਾ ਹੈ।"

"ਤੁਸੀਂ ਕੀ ਉੱਤਰ ਦਿੱਤਾ ?"

"ਮੈਂ ਕਿਹਾ ਕਿ ਸੀਮਿੰਟ ਦਾ ਭਾਅ ਕੱਲ੍ਹ ਦੱਸਾਂਗੀ, ਮੈਂ ਸਾਹਮਣੇ ਵਾਲੇ ਪਿੰਡ ਦੇ ਠੇਕੇਦਾਰ ਤੋਂ ਪੁੱਛ ਰੱਖਾਂਗੀ। ਮੰਤਰੀ ਦਾ ਨਾਂ ਤਾਂ ਮੈਨੂੰ ਯਾਦ ਹੈ, ਇਕ ਵਾਰੀ ਪਾਣੀ ਦੇ ਮਾਮਲੇ ਵਿਚ ਅੰਜਨਾ ਭੈਣ ਦੇ ਨਾਲ ਉਨ੍ਹਾਂ ਨੂੰ ਮਿਲਣ ਗਏ ਸਾਂ।"

ਬੜਦਲਾ ਪਿੰਡ ਦੇ ਇਕ ਪਾਸੇ ਪਹਾੜੀ ਹੈ, ਪੂਰੀ ਪਹਾੜੀ ਪੱਥਰਾਂ ਦੀ ਹੈ। ਹਰ ਸਾਲ ਕੋਈ ਨਾ ਕੋਈ ਠੇਕੇਦਾਰ ਆਉਂਦਾ ਹੈ, ਜ਼ਮੀਨ ਲੀਜ਼ 'ਤੇ ਲੈ ਕੇ ਆਪਣਾ ਧੰਦਾ ਕਰਦਾ ਹੈ। ਪਿੰਡ ਦੇ ਲੋਕਾਂ ਨੂੰ ਮਜ਼ਦੂਰੀ ਮਿਲ ਜਾਂਦੀ ਹੈ। ਬਾਹਰ ਵਾਲੇ ਮੁਫਤ ਦੇ ਭਾਅ ਪੱਥਰ ਕੱਢ ਕੇ ਲੈ ਜਾਂਦੇ ਹਨ। ਉਸ ਤੋਂ ਬਾਅਦ ਸ਼ਹਿਰਾਂ ਵਿਚ ਸੜਕਾਂ ਬਣਦੀਆਂ ਹਨ, ਮਕਾਨ ਚਿਣੇ ਜਾਂਦੇ ਹਨ। ਸਥਾਨਕ ਆਦਿਵਾਸੀ ਲੋਕ ਜਿਥੇ ਸਨ, ਉਥੇ ਦੇ ਉਥੇ ਹੀ ਰਹਿੰਦੇ

ਹਨ। ਸੂਖੀ ਮਹਿਲਾ ਸੰਮਤੀ ਨੇ ਕਵਿਤਾ ਭੈਣ ਦੀ ਅਗਵਾਹੀ ਵਿਚ ਪੱਥਰ ਦੀ ਮਜ਼ਦੂਰ ਸੰਮਤੀ ਬਣਾਈ ਅਤੇ ਉਸ ਦਾ ਨਾਂ ਰੱਖਿਆ "ਕਸਤੂਰਬਾ ਸੰਮਤੀ" ਕਿਉਂਕਿ ਉਨ੍ਹਾਂ ਸਭ ਦੇ ਘਰਾਂ ਵਿਚ ਜੇ ਕੋਈ ਤਸਵੀਰ ਹੁੰਦੀ ਹੈ ਤਾਂ ਉਹ ਸਿਰਫ ਕਸਤੂਰਬਾ ਦੀ ਹੁੰਦੀ ਹੈ। ਤਸਵੀਰ ਤੋਂ ਬਿਨਾਂ ਦੀਵਾ ਨਹੀਂ ਬਲਦਾ ਅਤੇ ਦੀਵਾ ਨਾ ਬਲਣ 'ਤੇ ਨਵਾਂ ਕੰਮ ਵੀ ਨਹੀਂ ਹੁੰਦਾ। ਕਲੈਕਟਰ ਵਲੋਂ ਕਈ ਵਾਰ ਪ੍ਰਸਤਾਵ ਵਾਪਸ ਆਇਆ ਕਿ ਆਦਿਵਾਸੀ ਇਸਤਰੀਆਂ ਨੂੰ ਭਲਾ ਕੀ ਆ ਸਕਦਾ ਹੈ ? ਕਹਿੰਦੇ ਹਨ ਕਿ ਤੁਸੀਂ ਪਰਿਵਾਰ ਨਿਯੋਜਨ ਦਾ ਬਜਟ ਲਓ। ਆਖਰਕਾਰ ਸੰਮਤੀ ਰਜਿਸਟਰ ਹੋਈ। 'ਸੇਵਾ ਬੈਂਕ' ਤੋਂ ਕਰਜ਼ਾ ਲਿਆ, ਪੱਥਰ ਕੱਢਣਾ ਸ਼ੁਰੂ ਹੋ ਗਿਆ, "ਹੁਣ ਤਾਂ ਪਹਾੜ ਵੀ ਸਾਡੇ ਅਤੇ ਪੱਥਰ ਵੀ ਸਾਡੇ, ਮਜ਼ਦੂਰੀ ਵੀ ਸਾਡੀ।"

ਉੱਤਰੀ ਗੁਜਰਾਤ ਦੇ ਬਿਲਕੁਲ ਪੱਛਮੀ ਸਿਰੇ ਦੀ ਤਹਿਸੀਲ ਸਾਂਤਲਪੁਰ ਦੇ ਇਹ ਪਿੰਡ ਹਨ। "ਚੋਰਾਡ ਦੇ ਰੇਗਿਸਤਾਨ ਦੇ ਕਿਨਾਰੇ ਦੇ ਪਿੰਡ ਹਨ, ਇਹ ਤਾਂ ਭੈਣ। ਇਸ ਜੰਗਲ ਵਿਚ ਅਸੀਂ ਤਾਂ ਕੰਡਿਆਂ ਵਿਚ ਰਹਿੰਦੇ ਹਾਂ, ਪਿੰਡ ਦੀ ਹੱਦ ਵੀ ਨਹੀਂ ਦੇਖੀ, ਅਜਿਹੇ ਵਿਚ ਰਾਧਨਪੁਰ ਕਿਥੋਂ ਆਵਾਂਗੇ ? ਕੇਹੀ ਬੈਠਕ ਅਤੇ ਕੇਹੀ ਬਾਤ ?" ਕੇਸਰ ਭੈਣ ਸੰਗਠਨ ਨਾਲ ਜੁੜਨ ਤੋਂ ਨਾਂਹ-ਨੁਕਰ ਕਰਦੀ ਹੈ। ਰਾਧਨਪੁਰ ਵਿਚ ਗੂੰਦ ਦੇ ਭਾਅ ਵਧਾਉਣ ਵਾਸਤੇ ਸਭ ਤੋਂ ਪਹਿਲੀ ਬੈਠਕ ਫਰਵਰੀ 1992 ਵਿਚ ਹੋਈ ਸੀ।

ਸਾਂਤਲਪੁਰ ਤਹਿਸੀਲ ਦੇ ਸਿਰੇ ਦੇ ਰੇਗਿਸਤਾਨ ਵਿਚ ਵਸੇ ਪੰਦਰਾਂ ਪਿੰਡਾਂ ਵਿਚ ਗੂੰਦ ਦਾ ਕਿੱਤਾ ਹੈ। ਉਥੋਂ ਦੀਆਂ ਤਿੰਨ ਹਜ਼ਾਰ ਇਸਤਰੀਆਂ 'ਸੇਵਾ' ਨਾਲ ਜੁੜੀਆਂ ਹਨ। ਉਨ੍ਹਾਂ ਦੀ ਆਗੂ ਰਾਣ ਭੈਣ ਅੱਜ 'ਸੇਵਾ' ਦੀ ਕਾਰਜਕਾਰਨੀ ਦੀ ਚੁਣੀ ਹੋਈ ਮੈਂਬਰ ਹੈ। ਗੂੰਦ ਦੇ ਭਾਅ ਵਧਾਉਣ ਦੀ ਉਨ੍ਹਾਂ ਦੀ ਲੜਾਈ ਜਿਵੇਂ ਇਕ ਅਨੰਤ ਲੜਾਈ ਹੈ। ਇਕ ਕਿਲੋ ਗੂੰਦ ਦਾ ਮੁੱਲ 4 ਰੁਪਏ ਸੀ ਜਿਸ ਨੂੰ ਵਧਾ ਕੇ ਪਹਿਲਾਂ ਛੇ, ਅੱਠ, ਬਾਰਾਂ ਰੁਪਏ ਕੀਤਾ। ਇਹ ਗੂੰਦ ਇਕੱਠਾ ਕਰਨ ਵਾਲੇ ਹੁਣ ਖੁਸ਼ਹਾਲ ਹਨ, ਬੱਚਤ ਵੀ ਕਰਨ ਲੱਗੇ। ਕਿ ਉਦੋਂ ਪਤਾ ਨਹੀਂ ਕਿਉਂ ਸਰਕਾਰ ਨੇ ਗੂੰਦ ਬਰਾਮਦ ਕੀਤਾ। ਇਸ ਲਈ ਸੁਭਾਵਿਕ ਹੀ ਨਿਗਮ ਵਿਚ ਸਥਾਨਕ ਗੂੰਦ ਜਮ੍ਹਾ ਹੋ

ਗਿਆ। ਗੂੰਦ ਤਾਂ ਚਿਪਕ ਕੇ ਬੇਕਾਰ ਹੋਣ ਲੱਗਾ। ਭਾਅ ਘੱਟ ਕੇ ਫਿਰ ਤੋਂ ਛੇ ਰੁਪਏ ਹੋ ਗਿਆ। ਗੂੰਦ ਤਾਂ ਕੌਮੀਕ੍ਰਿਤ ਸਰਕਾਰੀ ਚੀਜ਼ ਹੈ, ਇਸ ਲਈ ਇਸ ਵਣ ਦੀ ਉਪਜ ਨੂੰ ਤਾਂ ਵਣ-ਨਿਗਮ ਨੂੰ ਹੀ ਕੱਢ ਕੇ ਦੇਣਾ ਜ਼ਰੂਰੀ ਹੈ। ਖੁੱਲ੍ਹੇ ਬਾਜ਼ਾਰ ਵਿਚ ਗੂੰਦ ਦਾ ਇਹੋ ਭਾਅ ਚੱਲ ਰਿਹਾ ਹੈ। ਇਕ ਕਿਲੋ ਦੇ ਛੱਬੀ ਰੁਪਏ। ਹੁਣ ਲੜਾਈ ਇਹ ਹੈ ਕਿ ਸਾਨੂੰ ਗੂੰਦ ਖੁੱਲ੍ਹੇ ਬਾਜ਼ਾਰ ਵਿਚ ਵੇਚਣ ਦਿਓ। ਦੇਸ਼ ਦੀ ਮੌਜੂਦਾ ਪ੍ਰਸਿੱਧੀ ਪ੍ਰਾਪਤ ਉਦਾਰੀਕਰਣ ਦੀ ਨੀਤੀ ਕੀ ਛੋਟੇ ਛੋਟੇ ਲੋਕਾਂ 'ਤੇ ਲਾਗੂ ਨਹੀ ਹੁੰਦੀ ? ਕੀ ਵੱਡੇ ਉਦਯੋਗਪਤੀ ਅਤੇ ਵਪਾਰੀਆਂ ਨੂੰ ਹੀ ਇਸ ਦਾ ਲਾਭ ਦੇਣਾ ਚਾਹੀਦਾ ਹੈ?

ਬਨਾਸਕਾਂਠਾ ਵਰਗੇ ਰੇਗਿਸਤਾਨੀ ਇਲਾਕੇ ਵਿਚ ਨਰਸਰੀ ਪਾਲਣ ਦਾ ਕੰਮ ਛੋਟੇ ਪ੍ਰਾਜੈਕਟ ਦੇ ਰੂਪ ਵਿਚ ਸ਼ੁਰੂ ਕੀਤਾ ਗਿਆ ਸੀ। ਉਸ ਸਮੇਂ ਦੀ ਰੌਂਗਟੇ ਖੜ੍ਹੇ ਕਰ ਦੇਣ ਵਾਲੀ ਕਹਾਣੀ ਦਿਲ ਹਿਲਾ ਕੇ ਰੱਖ ਦਿੰਦੀ ਹੈ। ਪੌਦੇ ਪਲਣ ਵੀ ਤਾਂ ਕਿਵੇਂ ? ਪਾਣੀ ਦੀ ਘਾਟ, ਗਰਮ ਲੂਅ, ਪੌਦੇ ਵਿਚਾਰੇ ਬਿਲਕੁਲ ਕਮਜ਼ੋਰ ਪਰ ਇਸ ਤੋਂ ਇਲਾਵਾ ਇਸਤਰੀਆਂ ਦਾ ਹੌਂਸਲਾ ਮੱਕੜੀਆਂ ਨੂੰ ਵੀ ਸ਼ਰਮਸ਼ਾਰ ਕਰਨ ਵਾਲਾ ਸੀ। ਵਾਰ ਵਾਰ ਬੀਜ ਬੀਜਦੀਆਂ ਹਨ। ਗਾਗਰਾਂ ਭਰ ਭਰ ਕੇ ਦੂਰ ਤੋਂ ਪਾਣੀ ਲਿਆ ਕੇ ਸਿੰਜਦੀਆਂ ਹਨ, ਉਪਰ ਛਾਂ ਕਰਦੀਆਂ ਹਨ, ਲੱਕੜੀ ਦੀ, ਜਾਂ ਘਾਹ ਦੀ। ਰਾਤ ਜਾਗ ਕੇ ਟੈਂਕਰ ਮੰਗਵਾਉਂਦੀਆਂ ਹਨ ਅਤੇ ਪਾਣੀ ਦਿੰਦੀਆਂ ਹਨ। ਪੰਜਵੇਂ ਸਾਲ ਵਿਚ ਜਾ ਕੇ ਨਰਸਰੀ ਪਾਲਣ ਦਾ ਕੰਮ ਸਫਲ ਹੋਇਆ। ਸਥਾਨਕ ਖੇਤੀਬਾੜੀ ਵਿਸ਼ਵਵਿਦਿਆਲੇ ਦੀ ਮਦਦ ਲਈ। ਉਸ ਲਈ ਵੀ ਰੇਗਿਸਤਾਨ ਵਿਚ ਇਹ ਨਰਸਰੀ ਦਾ ਪਹਿਲਾ ਤਜਰਬਾ ਸੀ। ਵਣ ਵਿਭਾਗ ਐਨੇ ਸਾਲਾਂ ਤੋਂ ਨਰਸਰੀ ਪਾਲ ਰਿਹਾ ਸੀ, ਪਰ ਕਾਗਜ਼ 'ਤੇ ਹੀ; ਇਹ ਗੱਲ ਉਜਾਗਰ ਹੋ ਗਈ। ਉਸ ਦੇ ਵਿਰੋਧ ਦਾ ਤਾਂ ਕੋਈ ਅੰਤ ਹੀ ਨਹੀ ਸੀ ਕਿਉਂਕਿ ਪਿੰਡ ਦੇ ਮੁੰਡੇ ਨਰਸਰੀ ਸਮੂਹ ਤੋਂ ਜਦ ਵਣ ਵਿਭਾਗ ਵਲੋਂ ਪੌਦੇ ਲੈਣ ਆਏ ਤਦ ਇਸਤਰੀਆਂ ਨੇ ਪੌਦੇ ਵੇਚਣ ਦੀ ਰਸੀਦ ਮੰਗੀ। ਮਹਿਲਾ ਨਿਗਮ ਦੇ ਇੰਸਪੈਕਟਰ ਨੇ ਫੁੱਟਾ ਲੈ ਕੇ ਹਰ ਪੌਦੇ ਨੂੰ ਨਾਪਿਆ। ਪੌਦਾ ਬਾਰਾਂ ਇੰਚ ਦੇ ਬਦਲੇ ਦਸ ਇੰਚ ਦਾ ਹੋਣ 'ਤੇ ਯੋਜਨਾ ਦੇ ਨਿਗਮ ਦੇ ਅਨੁਸਾਰ ਸਹਾਇਤਾ ਨਹੀਂ ਮਿਲਦੀ। ਰੇਗਿਸਤਾਨ ਵਿਚ ਪੌਦੇ ਪਾਲਣ ਲਈ

ਸ਼ਾਬਾਸ਼ ਦੇਣ ਦੀ ਗੱਲ ਤਾਂ ਧਰੀ ਧਰਾਈ ਰਹੀ ਪਰ ਅੱਜ ਜਦ 15 ਲੱਖ ਪੌਦਿਆਂ ਦੀ ਹਰਿਆਲੀ ਲਹਿਰਾ ਰਹੀ ਹੈ ਅਤੇ ਉਨ੍ਹਾਂ ਦਾ ਸਿਹਰਾ ਲੈਣ ਲਈ ਹਰ ਕੋਈ ਤਿਆਰ ਹੈ। ਚਲੋ ਠੀਕ ਹੈ। ਬਨਾਸਕਾਂਠਾ ਦੇ ਟਾਕਰਾ ਸਮੂਹ ਐਸੋਸੀਏਸ਼ਨ ਦਾ ਸੂਤਰ ਹੈ ਕਿ ਹਰ ਪਿੰਡ ਵਿਚ ਤਿੰਨ ਚੀਜ਼ਾਂ ਕਾਇਮ ਕਰੋ : ਕਢਾਈ ਉਦਯੋਗ ਪੌਦਾ, ਉਦਯੋਗ ਅਤੇ ਖੇਤ-ਤਲਾਅ।

ਬੀਜਿੰਗ ਵਿਚ ਯੂਨੋ ਦੀ ਵਿਸ਼ਵ ਮਹਿਲਾ ਪ੍ਰੀਸ਼ਦ ਹੋਈ ਸੀ। ਉਸ ਵਿਚ 'ਸੇਵਾ' ਦਾ ਪ੍ਰਤੀਨਿਧ ਮੰਡਲ ਕਾਫੀ ਵੱਡਾ, ਜੋ ਕਿ ਸਤਾਰਾਂ ਇਸਤਰੀਆਂ ਦਾ ਸੀ : 12 ਆਗੂ ਤੇ 5 ਵਰਕਰ। ਸਤਾਰਾਂ ਵਿਚੋਂ ਦੋ ਨੂੰ ਛੱਡ ਕੇ ਬਾਕੀ ਸਭ ਪਿੰਡ ਦੀਆਂ ਇਸਤਰੀਆਂ ਸਨ ਜਿਨ੍ਹਾਂ ਨੇ ਕਾਫੀ ਮਜ਼ਾ ਲਗਾਇਆ ਸੀ। ਪਿੰਡ ਵਿਚ ਸ਼ੇਰ ਬਣ ਕੇ ਘੁੰਮਣ ਵਾਲੀ ਸ਼ੇਰਗੜ੍ਹ ਦੀ ਸਖੂ ਭੈਣ ਨੇ ਪਹਿਲੀ ਵਾਰ ਬਹੁ-ਮੰਜ਼ਿਲਾ ਇਮਾਰਤ ਦੇਖੀ। ਇਮਾਰਤ ਪ੍ਰਤੀ ਉਹ ਅਜਿਹਾ ਅਨੁਭਵ ਦਿਖਾ ਰਹੀ ਸੀ ਜਿਵੇਂ ਉਹ ਸਵਰਗ ਦੀ ਪੌੜੀ ਹੀ ਹੋਵੇ। ਸਭ ਨੂੰ ਸਲਾਹ ਦੇ ਰਹੀ ਸੀ ਕਿ ਦੇਖਣਾ ਇਕੱਲੇ ਨਾ ਘੁੰਮਣਾ, ਨਹੀਂ ਤਾਂ ਸਵਰਗ ਵਿਚ ਪਹੁੰਚ ਜਾਉਗੀਆਂ। ਬੱਚੇ ਵਾਂਗ ਵੱਡੇ ਦੀ ਉਂਗਲੀ ਫੜ ਕੇ ਹੀ ਚੱਲ ਰਹੀ ਸੀ। ਉਸ ਦੇ ਨਾਲ ਸੀ ਆਂਤਰਨੇਸ਼ ਦੀ ਰਾਣ ਬਾਈ ਜਿਸ ਨੇ ਹਰਿਆਲੀ ਕਦੇ ਦੇਖੀ ਹੀ ਨਹੀਂ ਸੀ। ਜਦ ਚੀਨ ਦੀ ਕੰਧ 'ਗ੍ਰੇਟ ਵਾਲ" ਦੇਖਣ ਗਈਆਂ ਤਾਂ ਦੂਰ ਤੋਂ ਪਹਾੜ ਉਪਰਲੀ ਝਾੜੀ ਨੂੰ ਦੇਖ ਕੇ ਬੋਲੀ, "ਕਿਉਂ ਰੀ ਸ਼ਰੀਫਾ, ਪਹਾੜ ਉਪਰ ਇਹ ਹਰੀ ਝਾੜੀ ਨਹੀਂ ਹੈ, ਇਹ ਤਾਂ ਦਰਖਤ ਹੈ ਹਾਂ ਦਰਖਤ ਕਿੰਨਾ ਭਾਗਸ਼ਾਲੀ ਹੈ।"

ਦੁਨੀਆ ਭਲੇ ਹੀ ਚੀਨ ਦੀ ਕੰਧ ਨੂੰ ਅਜੂਬਾ ਮੰਨੇ ਪਰ ਰਾਣ ਬਾਈ ਲਈ ਤਾਂ ਪਹਾੜ ਉਪਰਲੇ ਦਰਖਤ ਹੀ ਦੁਨੀਆ ਦਾ ਇਕ ਅਜੂਬਾ ਸੀ। ਗਣੇਸ਼ਪੁਰ ਦੀ ਸਮੂ ਭੈਣ ਤਾਂ ਚੀਨ ਦੇ ਲੋਕਾਂ ਨੂੰ ਦੇਖਦੀ ਹੀ ਰਹਿ ਗਈ, "ਇਹ ਤਾਂ ਸਭ ਇਕੋ ਜਿਹੇ ਹਨ, ਮਰਦ ਅਤੇ ਇਸਤਰੀਆਂ। ਸਭ ਦੇ ਵਾਲ ਵੀ ਇਕੋ ਜਿਹੇ ਅਤੇ ਕੱਪੜੇ ਵੀ ਇਕੋ ਜਿਹੇ। ਮੱਥੇ ਉਤੇ ਬਿੰਦੀ ਤਾਂ ਲਾਉਂਦੇ ਹੀ ਨਹੀਂ। ਉਥੇ ਖਾਣੇ ਵਿਚ ਨੂਡਲਜ਼ ਦੇਖ ਕੇ ਹੱਥ ਜੋੜ ਕੇ ਸ਼ਰਧਾ ਨਾਲ ਪ੍ਰਣਾਮ ਕੀਤਾ, "ਇਹ ਤਾਂ ਨਾਗ ਦੇਵਤਾ ਹੈ, ਇਨ੍ਹਾਂ ਨੂੰ ਕਿਵੇਂ ਖਾ

ਸਕਦੇ ਹਾਂ ?" ਪਿੰਡ ਵਿਚ ਸਾਰੇ ਲੋਕਾਂ ਦੀ ਆਖੀ ਗੱਲ ਯਾਦ ਆਈ ਕਿ ਚੀਨ ਵਿਚ ਤਾਂ ਲੋਕ ਸਭ ਕੁਝ ਖਾਂਦੇ ਹਨ – ਸੱਪ ਅਤੇ ਚੂਹਾ ਅਤੇ ਹੋਰ ਵੀ ਸਭ ਕੁਝ। ਸਮੂ ਭੈਣ ਹਵਾਈ ਜਹਾਜ਼ ਵਿਚ ਰਾਤ ਭਰ ਜਾਗਦੀ ਹੀ ਰਹੀ। ਨਾਲ ਬੈਠੀ ਸਾਂਵਲੀ ਅਫਰੀਕੀ ਇਸਤਰੀ ਨੂੰ ਉਸ ਨੇ ਮਰਦ ਹੀ ਸਮਝ ਲਿਆ ਸੀ। ਪਰਾਏ ਆਦਮੀ ਨਾਲ ਬੈਠੇ ਕਿਵੇਂ ਸੁੱਤਾ ਜਾ ਸਕਦਾ ਹੈ ਭਲਾ ?

ਗ੍ਰਾਮ-ਸੇਵਾ ਦੇ ਕੰਮਾਂ ਵਿਚ ਪੇਂਡੂ ਇਸਤਰੀ ਦੀ ਹਿੰਮਤ ਤਾਂ ਸਾਬਿਤ ਹੋਈ ਹੀ ਹੈ ਪਰ ਆਉਣ ਵਾਲੀਆਂ ਰੁਕਾਵਟਾਂ ਵੀ ਅਜਿਹੇ ਪਹਾੜਾਂ ਵਰਗੀਆਂ ਹਨ ਕਿ ਇਨ੍ਹਾਂ ਪਹਾੜਾਂ ਨੂੰ ਹਿਲਾ ਸਕਣਾ ਇਕੱਲੇ ਸੰਗਠਨਾਂ ਦੇ ਵਸ ਵਿਚ ਨਹੀਂ ਹੈ। ਮੁੱਖ ਰੁਕਾਵਟਾਂ ਵਿਚੋਂ ਇਕ ਤਾਂ ਹੈ—ਉਦਾਰੀਕਰਣ। ਰੁਜ਼ਗਾਰ ਦੇ ਮੌਕੇ ਪੈਦਾ ਕਰਨ ਵਿਚ ਉਦਾਰੀਕਰਣ ਦੇ ਚੱਲਦਿਆਂ ਬਹੁਤ ਧੱਕਾ ਲੱਗਾ ਹੈ। ਇਸ ਤੋਂ ਇਲਾਵਾ ਹਸਤ-ਕਲਾ ਦਾ ਕੱਚਾ ਮਾਲ, ਦਰਾਮਦ ਹੋਣ ਦੀ ਨੀਤੀ ਕਾਰਣ ਮਹਿੰਗਾ ਹੋਇਆ ਹੈ। ਇਸ ਲਈ ਹੱਥ ਦੀ ਕਾਰੀਗਰੀ ਦੀ ਚੀਜ਼ ਵੀ ਮਹਿੰਗੀ ਹੋਈ ਹੈ। ਵਧਦੀ ਜਾਂਦੀ ਮੁਕਾਬਲੇਬਾਜ਼ੀ ਕਾਰਣ ਬਾਜ਼ਾਰਾਂ ਵਿਚ ਟਿਕੇ ਰਹਿਣ ਲਈ ਬੜੀ ਜਹਿਮਤ ਉਠਾਉਣੀ ਪੈਂਦੀ ਹੈ। ਡਿਜ਼ਾਇਨ ਦੀ ਚੋਰੀ ਇਕ ਵੱਖਰੀ ਸਮੱਸਿਆ ਹੈ। ਸਕਰੀਨ ਪ੍ਰਿੰਟਿੰਗ ਵਿਚ ਕੱਚ ਦੀ ਕਢਾਈ, ਪੈਚ ਵਰਕ, ਕਲਮਕਾਰੀ, ਬਟੀਕ ਦੀ ਨਕਲ ਤਾਂ ਹੁਣ ਬਾਜ਼ਾਰ ਵਿਚ ਅੱਧੇ ਮੁੱਲ 'ਤੇ ਆ ਰਹੀ ਹੈ। ਆਧੁਨਿਕ ਮਾਰਕੀਟਿੰਗ ਦਾ ਖਰਚ ਗਰੀਬ ਕਾਰੀਗਰਾਂ ਨੂੰ ਕਦੋਂ ਤਕ ਪੁੱਗੇਗਾ ਇਹ ਵੀ ਇਕ ਸਵਾਲ ਹੈ।

ਇਸੇ ਤਰ੍ਹਾਂ ਖੇੜਾ ਅਤੇ ਮੇਹਮਾਣ ਜ਼ਿਲ੍ਹੇ ਵਿਚ ਖੇਤੀ ਦੇ ਕੰਮ ਵਿਚ 'ਹਾਰਵੈਸਟਰ' ਵਰਗੀਆਂ ਮਸ਼ੀਨਾਂ ਦੀ ਵਰਤੋਂ ਨਾਲ ਖੇਤੀ ਮਜ਼ਦੂਰਾਂ ਦੀ ਰੋਜ਼ੀ ਖੁੱਸਦੀ ਜਾ ਰਹੀ ਹੈ। ਨਾਲ ਹੀ ਖੇਤੀ ਦੀ ਫ਼ਸਲ ਦੀ ਕਿਸਮ ਵੀ ਬਦਲੀ ਹੈ, ਨਕਦੀ ਫਸਲ ਵੱਲ ਜਾਣ ਨਾਲ ਵੀ ਮਜ਼ਦੂਰਾਂ ਲਈ ਕੰਮ ਲੱਭਣਾ ਔਖਾ ਹੁੰਦਾ ਜਾ ਰਿਹਾ ਹੈ।

ਸਰਕਾਰ ਦੀ ਬਾਰ ਬਾਰ ਬਦਲਦੀ ਨੀਤੀ ਦੇ ਚਲਦਿਆਂ ਇਸਤਰੀਆਂ



ਉਪਰ ਉਲਟ ਪ੍ਰਭਾਵ ਪੈਂਦਾ ਹੈ। ਇਸਤਰੀਆਂ ਦੇ ਦਾਕਰਾ ਸਮੂਹਾਂ ਵਿਚ ਵੰਡੀ ਗਈ ਜ਼ਮੀਨ ਸਰਕਾਰ ਨੂੰ ਮੋੜਨੀ ਪਈ। ਆਪ ਕੰਮ ਕਰਨ ਵਾਲੀਆਂ ਇਸਤਰੀਆਂ ਦੀ ਮਿਹਨਤ ਤੇ ਪੂੰਜੀ ਸਭ ਕੁਝ ਬੇਕਾਰ ਗਏ।

ਇਸਤਰੀਆਂ ਦੀ ਸਭ ਤੋਂ ਵੱਡੀ ਸਮੱਸਿਆ ਹੈ, ਉਨ੍ਹਾਂ ਦੇ ਰੁਜ਼ਗਾਰ ਦਾ ਦਰਜ ਹੋਣਾ। ਜਿਹੜਾ ਦਰਜ ਨਹੀ ਹੁੰਦਾ ਉਹ ਯੋਜਨਾ ਵਿਚ ਨਹੀਂ ਆਉਂਦਾ। ਸਰਕਾਰੀ ਐਕੜੇ ਤਾਂ 1/7 ਇਸਤਰੀਆਂ ਨੂੰ ਹੀ ਰੁਜ਼ਗਾਰ ਕਰਤਾ ਦਰਜ ਕਰਦੇ ਹਨ। ਰੁਜ਼ਗਾਰ ਵਿਚ ਕਮਰ ਤੋੜਣ ਵਾਲੀਆਂ 1/6 ਇਸਤਰੀਆਂ ਹੁਣ ਵੀ (ਨਾਨ ਵਰਕਰ) ਬੇਰੁਜ਼ਗਾਰ ਦੇ ਰੂਪ ਵਿਚ ਦਰਜ ਹੋ ਰਹੀਆਂ ਹਨ। ਅਸਲ ਵਿਚ ਇਹ ਇਸਤਰੀਆਂ 1/6 ਹੀ ਦੇਸ਼ ਦੇ ਅਰਥ-ਤੰਤਰ ਨੂੰ ਗਰਮ ਰੱਖਦੀਆਂ ਹਨ। ਕੌਮੀ ਆਮਦਨ ਵਿਚ ਯੋਗਦਾਨ ਦਿੰਦੀਆਂ ਹਨ।

ਇਹ ਹਨ ਦਸ ਕਰੋੜ ਇਸਤਰੀਆਂ, ਜਿਨ੍ਹਾਂ ਦੇ ਕੰਮ ਹਨ ਖੇਤੀ, ਪਸ਼ੂ-ਪਾਲਣ, ਦੁੱਧ ਉਤਪਾਦਨ, ਮੱਛੀ ਪਾਲਣ, ਜੰਗਲੀਕਰਣ, ਰੇਸ਼ਮ, ਬੁਣਕਰੀ,

ਦਸਤਕਾਰੀ ਅਤੇ ਸਭ ਤਰ੍ਹਾਂ ਦੀਆਂ ਸੇਵਾਵਾਂ। ਫਿਰ ਅੰਕੜਿਆਂ ਵਿਚ ਉਨ੍ਹਾਂ ਦੀ ਅਣਦੇਖੀ ਕਿਉਂ ? ਇਹ ਨਿਸ਼ਚੇ ਹੀ ਇਕ ਬੁਨਿਆਦੀ ਬੇਇਨਸਾਫੀ ਹੈ। ਅੰਕੜਿਆਂ ਦਾ ਵਿਰੋਧਾਭਾਸ ਹੈ ਜਿਸ ਦੇ ਚੱਲਦਿਆਂ ਇਕ ਵਿਆਪਕ ਤੇ ਮਹੱਤਵਪੂਰਣ ਸਵਾਲ ਖੜਾ ਹੁੰਦਾ ਹੈ ਕਿ ਕਿਹੜੇ ਕੰਮ ਨੂੰ ਇਸਤਰੀਆਂ ਦਾ ਕੰਮ ਕਿਹਾ ਜਾਵੇ ? ਗੋਰਾ ਦੇਵੀ ਦੀ ਹੀ ਮਿਸਾਲ ਲਈਏ :

ਗੋਰਾ ਦੇਵੀ ਦੇ ਇਕ ਆਮ ਕੰਮ ਵਾਲੇ ਦਿਨ ਦੀ ਪੜਤਾਲ ਕਰਦੇ ਹਾਂ : ਉੱਤਰ ਪ੍ਰਦੇਸ਼ ਦੇ ਠੰਢੇ ਪਹਾੜੀ ਇਲਾਕੇ ਦੇ ਉਸ ਪਿੰਡ ਵਿਚ ਅੱਜ ਬੜੀ ਸਵੇਰੇ ਉਠ ਕੇ ਗੋਰਾ ਦੇਵੀ ਨੇ ਘਰ ਦੀ ਸਫਾਈ ਕੀਤੀ, ਚਾਰਾ ਕੱਢ ਕੇ ਮੱਝਾਂ ਨੂੰ ਪਾਇਆ, ਗਾਂ ਦੇ ਟਿਕਾਣੇ ਤੋਂ ਗੋਹਾ ਚੁਕ ਕੇ ਸਾਫ ਕੀਤਾ, ਚੁੱਲੇ 'ਚ ਅੱਗ ਬਾਲੀ। ਬੱਚਿਆਂ ਲਈ ਖਾਣਾ ਬਣਾਇਆ, ਉਨ੍ਹਾਂ ਨੂੰ ਖੁਆ-ਪਿਆ ਕੇ ਸਕੂਲ ਭੇਜਿਆ। ਦੁੱਧ-ਪੀਂਦੇ ਬੱਚੇ ਨੂੰ ਪਿੱਠ 'ਤੇ ਬੰਨ੍ਹਿਆ। ਦਿਨ ਦੇ ਕੰਮਾਂ ਨੂੰ ਖ਼ਤਮ ਕਰਨਾ ਸੀ। ਸਹੁਰਾ ਜੀ ਨੂੰ ਖੁਆ-ਪਿਆ ਕੇ ਉਸ ਦੀ ਮੋਤੀਏ ਦੇ ਰੋਗ ਵਾਲੀ ਅੱਖ ਵਿਚ ਦਵਾਈ ਪਾ ਕੇ ਖੇਤ ਨੂੰ ਗਈ। ਪਹਾੜ ਦੀਆਂ ਪੌੜੀਆਂ ਵਾਲੀ ਖੇਤੀ, ਝਰਨੇ ਦੇ ਤਿੰਨ ਚੱਕਰ ਲਾ ਕੇ ਛੇ ਘੜੇ ਪਾਣੀ ਪੀਣ ਲਈ ਭਰੇ। ਉਨ੍ਹਾਂ ਵਿਚੋਂ ਦੋ ਘੜੇ ਪਸ਼ੂਆਂ ਲਈ ਸਨ। ਚਾਰੇ ਦੀ ਕਟਾਈ ਕੀਤੀ, ਫਿਰ ਚਾਰਾ ਅਤੇ ਬਾਲਣ ਸਿਰ 'ਤੇ ਚੁਕ ਕੇ ਬੱਚੇ ਨੂੰ ਪਿੱਠ ਉਪਰ ਬੰਨ੍ਹ ਕੇ ਪਹਾੜ ਚੜ੍ਹਨ ਲੱਗੀ। ਜਦੋਂ ਤਕ ਘਰ ਪਹੁੰਚੀ ਸ਼ਾਮ ਹੋ ਚੁੱਕੀ ਸੀ। ਛੇਤੀ ਨਾਲ ਚੁੱਲ੍ਹੇ ਉਤੇ ਚੌਲ ਚੜ੍ਹਾਏ, ਬੱਚਿਆਂ ਨੂੰ ਖੁਆ-ਪਿਆ ਕੇ ਲੋਰੀਆਂ ਦੇ ਕੇ ਸੁਲਾਇਆ, ਸਹੁਰੇ ਨੂੰ ਖਾਣਾ ਖੁਆਇਆ, ਪਸ਼ੂਆਂ ਨੂੰ ਚਾਰਾ ਦਿੱਤਾ ਅਤੇ ਫਿਰ ਗੋਰਾ ਦੇਵੀ ਸੌਂ ਗਈ। ਉਸ ਦੇ ਪਤੀ ਤਰਾਈ ਦੇ ਸ਼ਹਿਰ ਵਿਚ ਇਕ ਲਾਟੀਰ ਵਿਚ ਨੌਕਰੀ ਕਰਦੇ ਹਨ। ਛੁੱਟੀ ਵਿਚ ਆਉਂਦੇ ਹਨ ਅਤੇ ਜਦੋਂ ਆਉਂਦੇ ਹਨ ਤਾਂ ਆਪਣੇ ਦੋਸਤਾਂ ਨਾਲ ਘੁੰਮਣ ਚਲੇ ਜਾਂਦੇ ਹਨ। ਪਹਾੜੀ ਦੇਸ਼ਾਂ ਦਾ ਅਰਥ-ਤੰਤਰ, ਅਰਥ-ਸ਼ਾਸਤਰੀਆਂ ਦਾ ਕਹਿਣਾ ਹੈ ਕਿ ਇਸਤਰੀਆਂ ਦੇ ਕਾਰਣ ਹੀ ਚਲਦਾ ਹੈ। ਉਹ ਲਿਖਦੇ ਵੀ ਹਨ ਪਰ ਇਸਤਰੀਆਂ ਦੇ ਭਵਿੱਖ ਦੇ ਬਾਰੇ ਵਿਚ ਸੋਚਦੇ ਨਹੀ ਹਨ ਅਤੇ ਆਯੋਜਨ ਵੀ ਨਹੀਂ ਕਰਦੇ। ਇਸ ਤਰ੍ਹਾਂ ਇਹ ਇਸਤਰੀਆਂ ਦੀ ਬੜੀ

ਗੰਭੀਰ ਸਮੱਸਿਆ ਹੈ।

ਗੋਰਾ ਦੇਵੀਆਂ ਬੇਰੁਜ਼ਗਾਰ ਮੰਨੀਆਂ ਜਾਂਦੀਆਂ ਹਨ। ਖਾਸ ਤੋਰ ਤੇ ਅੰਕੜਿਆਂ ਦੀ ਗਿਣਤੀ ਵਿਚ। ਇਸ ਸਮੱਸਿਆ ਵਲ ਹੁਣ ਮਹਿਲਾ ਅਰਥ-ਸ਼ਾਸਤਰੀਆਂ ਨੇ ਦੁਨੀਆ ਦਾ ਧਿਆਨ ਖਿੱਚਣਾ ਸ਼ੁਰੂ ਕਰ ਦਿੱਤਾ ਹੈ। ਪਰ ਉਸ ਦਾ ਨਤੀਜਾ ਤਾਂ ਅਜੇ ਬਾਕੀ ਹੀ ਹੈ। ਆਧੁਨਿਕ ਅਰਥ-ਸ਼ਾਸਤਰ ਤਾਂ ਨਕਦੀ ਪੈਸੇ ਦੇ ਬਦਲੇ ਹੋਣ ਵਾਲੇ ਕੰਮ ਨੂੰ ਹੀ ਕੰਮ ਮੰਨਦਾ ਹੈ। ਜਦੋਂ ਕਿ ਇਸਤਰੀਆਂ ਤਾਂ ਜ਼ਿਆਦਾਤਰ ਬਿਨਾਂ ਤਨਖ਼ਾਹ, ਅਸੰਗਠਿਤ, ਘਰ ਖਾਤਾ ਹਲਕਿਆਂ ਵਿਚ ਕੰਮ ਕਰਦੀਆਂ ਹਨ। ਇਸ ਲਈ ਉਨ੍ਹਾਂ ਦੇ ਹਜ਼ਾਰਾਂ ਕੰਮ "ਕੰਮ ਦੀ ਗਿਣਤੀ ਵਿਚ ਨਹੀਂ ਆਉਂਦੇ।" ਇਸ ਤੋਂ ਇਲਾਵਾ ਪਰਿਵਾਰ ਸੇਵਾ ਦੇ ਕੰਮਾਂ 'ਤੇ ਤਾਂ ਕੀਮਤ ਦਾ ਕੋਈ ਲੇਬਲ ਨਹੀਂ ਹੁੰਦਾ। ਗੋਰਾ ਦੇਵੀ ਅੰਨ੍ਹੇ ਸਹੁਰੇ ਦੀ ਸੇਵਾ ਕਰੇ, ਇਸ ਦਾ ਕੀ ਕੋਈ ਪ੍ਰਾਈਜ਼ ਲੈਵਲ ਹੋ ਸਕਦਾ ਹੈ ? ਬੰਗਲੌਰ ਜਾ ਕੇ ਬਿਮਾਰ ਸੱਸ ਦੀ ਖੜੇ ਪੈਰੀਂ ਰਾਤ ਦਿਨ ਸੇਵਾ ਕਰਦੀ ਹੈ। ਸਗੁਣਾ ਮਦਰਾਸ ਦੇ ਸਕੂਲ ਵਿਚ ਜਾ ਕੇ ਅਧਿਆਪਕ ਤੋਂ ਜਾਣਕਾਰੀ ਪ੍ਰਾਪਤ ਕਰ ਕੇ ਆਪਣੇ ਬੱਚੇ ਨੂੰ ਘਰ ਵਿਚ ਪੜ੍ਹਾਉਂਦੀ ਹੈ। ਗਾਂਧੀਨਗਰ ਦੀ ਸ਼ਕੀ ਭੈਣ ਆਪਣੇ ਪਰਿਵਾਰ ਦੀ ਸੁਖ-ਸਹੂਲਤ ਲਈ ਸ਼੍ਰੀਨਾਥ ਜੀ ਦੀ ਮੰਨਤ ਮੰਨਦੀ ਹੈ। (ਪੂਰੀ ਹੁੰਦੀ ਹੈ)।

ਮਨੀਪੁਰ ਦੀ ਰਾਣੀ ਦੇਵੀ ਗੁਆਂਢ ਦੀ ਅਨਾਥ ਬੱਚੀ ਨੂੰ ਰੋਜ਼ ਖਾਣਾ ਖੁਆਉਂਦੀ ਹੈ। ਅਜਿਹੇ ਹਨ ਭਾਰਤੀ ਇਸਤਰੀਆਂ ਦੇ ਕੰਮ ਅਤੇ ਉਨ੍ਹਾਂ ਦੇ ਜੀਵਨ। ਜੀਵਨ ਦੀ ਵਿਸ਼ਾਲ ਚਾਦਰ ਨੂੰ ਨਿਰਪੱਖ ਭਾਵ ਨਾਲ ਸੰਸਕਾਰ ਗਿਆਤਾ ਬਣ ਕੇ ਬੁਣਦੀ ਜਾਂਦੀ ਹੈ, ਤਦ ਹੀ ਭਾਰਤ ਵਰਸ਼ ਦੇ ਸੰਸਾਰ ਵਿਚ ਘਰ ਘਰ ਰੋਜ਼ ਸ਼ਾਮ ਨੂੰ ਦੀਵਾ ਜਗਦਾ ਹੈ। ਇਨ੍ਹਾਂ ਭਾਰਤੀ ਇਸਤਰੀਆਂ ਦੇ ਕੰਮਾਂ ਦਾ ਹਿਸਾਬ ਲਾਉਣ ਬੈਠੀਏ ਤਾਂ ਈਸ਼ਵਰ ਦਾ ਵੀ ਦਿਵਾਲਾ ਨਿਕਲ ਜਾਵੇਗਾ। ਇਹ ਦੇਵੀਆਂ ਕਿਸੇ ਬਦਲੇ ਦੀ ਉਮੀਦ ਨਹੀਂ ਕਰਦੀਆਂ ਪਰ ਜਦੋਂ ਉਨ੍ਹਾਂ ਦੀ ਬਿਲਕੁਲ ਹੀ ਅਣਦੇਖੀ ਹੁੰਦੀ ਹੈ ਅਤੇ ਉਹ ਦਮਨ ਅਤੇ ਅਤਿਆਚਾਰ ਦੀਆਂ ਸ਼ਿਕਾਰ ਹੁੰਦੀਆਂ ਹਨ, ਸਮਾਜ ਅਤੇ ਸਰਕਾਰ ਦੋਹਾਂ ਤੋਂ ਮਾਰ ਖਾਂਦੀਆਂ ਹਨ ਤਾਂ ਉਨ੍ਹਾਂ ਦੀ ਆਤਮਾ ਕਲਪ ਉਠਦੀ ਹੈ।

ਹਾਲਾਂਕਿ, ਭਾਰਤ ਦੇ ਸੰਵਿਧਾਨ ਵਿਚ ਤਾਂ ਇਸਤਰੀ ਗੌਰਵ ਅਤੇ ਇਸਤਰੀ ਸਮਾਨਤਾ ਨੂੰ ਬੁਨਿਆਦੀ ਮੰਨਿਆ ਗਿਆ ਹੈ। ਇਸ ਲਈ ਇਸ ਦੀ ਪੁਕਾਰ ਬੇਕਾਰ ਨਹੀਂ ਗਈ ਹੈ। ਇਨ੍ਹਾਂ ਪਿਛਲੇ ਦਹਾਕਿਆਂ ਵਿਚ ਉਸ ਨੇ ਇਕ ਆਵਾਜ਼ ਪ੍ਰਾਪਤ ਕੀਤੀ ਹੈ। ਕਮਜ਼ੋਰ ਅਤੇ ਤਾਕਤਵਰ ਔਰਤਾਂ ਇਕੱਠੀਆਂ ਹੋਈਆਂ ਹਨ। ਮਰਦਾਂ ਤੋਂ ਸਹਿਯੋਗ ਮਿਲਿਆ ਹੈ। ਨਤੀਜੇ ਵਜੋਂ ਇਸਤਰੀ ਦੀ ਸੁਰੱਖਿਆ ਲਈ ਕਾਨੂੰਨ ਬਣੇ ਹਨ। ਬਰਾਬਰੀ ਦੇ ਸਿਧਾਂਤ 'ਤੇ ਆਧਾਰਿਤ ਸਿੱਖਿਆ, ਸਭਿਆਚਾਰਕ ਖੇਤਰ ਵਿਚ ਕਈ ਤਰ੍ਹਾਂ ਦੀਆਂ ਸਹੂਲਤਾਂ ਪੈਦਾ ਕੀਤੀਆਂ ਗਈਆਂ ਹਨ। ਇਨ੍ਹਾਂ ਦਾ ਲਾਭ ਇਸਤਰੀਆਂ ਉਤਸ਼ਾਹ ਨਾਲ ਲੈ ਰਹੀਆਂ ਹਨ। ਪਰ ਅਜੇ ਬਹੁਤ ਕੁਝ ਬਾਕੀ ਹੈ, ਇਸ ਗੱਲ ਨੂੰ ਕਿਵੇਂ ਭੁਲਾਇਆ ਜਾ ਸਕਦਾ ਹੈ ?

'ਸੇਵਾ' ਦੇ ਮੈਂਬਰਾਂ ਅਤੇ 'ਸੇਵਾ' ਦੀਆਂ ਸਰਗਰਮੀਆਂ ਨੂੰ ਸਪਸ਼ਟ ਰੂਪ ਨਾਲ ਸ਼ਹਿਰ ਅਤੇ ਪਿੰਡਾਂ ਵਿਚ ਵੱਖਰਾ ਕਰਨਾ ਮੁਸ਼ਕਲ ਹੈ, ਲਗਭਗ ਅਸੰਭਵ। ਅਤੇ ਫਿਰ ਅਜਿਹੀ ਵੰਡ ਦੀ ਜ਼ਰੂਰਤ ਵੀ ਕਿੰਨੀ ਹੈ, ਇਹ ਸਵਾਲ ਵੀ ਸਹਿਜੇ ਹੀ ਪੈਦਾ ਹੁੰਦਾ ਹੈ। ਪਿੰਡ ਤੋੜ ਕੇ ਸ਼ਹਿਰ ਬਣੇ ਅਤੇ ਸ਼ਹਿਰ ਦੀ ਕਮਾਈ ਪਿੰਡ ਪੈਦਾ ਕਰੇ, ਦੋਵੇਂ ਇਕ ਦੂਜੇ 'ਤੇ ਆਧਾਰਿਤ ਹੋਣ, ਇਸ ਦਾ ਵਿਸ਼ਵਾਸ ਦਿਵਾਉਣ ਵਾਲੀ 'ਸੇਵਾ' ਦੀ ਮੈਂਬਰ, ਆਗੂ ਅੰਬਾ ਭੈਣ ਦੇ ਜੀਵਨ ਨੂੰ ਕੁਝ ਵਿਸਤਾਰ ਵਿਚ ਦੇਖਿਆ ਜਾਵੇ।

ਸੜਕ ਤੋਂ ਕਾਗਜ਼ ਚੁਗਣ ਵਾਲੀ ਅੰਬਾ ਭੈਣ ਅੱਜ ਇਸ ਧਰਤੀ 'ਤੇ ਮੌਜੂਦ ਨਹੀਂ ਹੈ ਪਰ ਉਸ ਦੇ ਇਹ ਸ਼ਬਦ 'ਸੇਵਾ' ਵਿਚ ਅਜੇ ਵੀ ਗੂੰਜਦੇ ਰਹਿੰਦੇ ਹਨ ਜਦੋਂ ਇਕ ਟੀ. ਵੀ. ਇੰਟਰਵਿਊ ਵਿਚ ਆਖਰੀ ਸਮੇਂ ਉਸ ਨੇ ਕਿਹਾ ਸੀ ਕਿ, "ਪਰ ਹੁਣ ਤਾਂ ਅਸੀਂ ਕਾਗਜ਼ ਵਿਚੋਂ 'ਲਾਟਆਫ' ਰੁਪਏ ਕਮਾਉਂਦੇ ਹਾਂ।" ਕਿਸੇ ਨੂੰ ਲੱਗੇਗਾ ਕਿ ਲਾਟਆਫ ਕਿਵੇਂ ਕਮਾਉਂਦੇ ਹੋਣਗੇ ਅਤੇ ਉਹ ਵੀ ਕਾਗਜ਼ ਦੇ ਟੁਕੜਿਆਂ ਤੋਂ। ਪਰ ਗਰੀਬ ਲਈ ਤਾਂ ਖਾਂਦਿਆਂ ਪੀਂਦਿਆਂ ਥੋੜ੍ਹੇ ਜਿਹੇ ਪੈਸਿਆਂ ਦਾ ਬਚ ਜਾਣਾ ਹੀ ਬਹੁਤ ਹੈ। ਅੰਬਾ ਭੈਣ ਦੀ ਹੱਡਬੀਤੀ ਕੁਝ ਇਸ ਤਰ੍ਹਾਂ ਹੈ :

"ਮੇਰਾ ਜਨਮ ਊਂਝਾ ਨੇੜੇ ਦੇ ਪਿੰਡ ਵਿਠੋਲ ਵਿਚ ਹੋਇਆ ਸੀ। ਮੇਰੇ ਪਿਤਾ ਚਾਰ ਭਰਾ ਸਨ। ਉਨ੍ਹਾਂ ਵਿਚੋਂ ਮੈਂ ਇਕੱਲੀ ਬਚੀ ਸਾਂ। ਇਸ ਲਈ

ਕਿੰਨੇ ਲਾਡ-ਪਿਆਰ ਨਾਲ ਪਲੀ ਹੋਵਾਂਗੀ। ਮੇਰੀ ਮਾਂ ਮੈਨੂੰ ਗੋਦੀ ਵਿਚ ਚੁਕ ਕੇ ਮੇਰੇ ਸਹੁਰਾ ਘਰ ਪਾਟਣ ਪਿੰਡ ਆਈ ਸੀ। ਉਂਜ ਤਾਂ ਮੇਰੇ ਪਿਤਾ ਪਹਿਲਾਂ ਅਹਿਮਦਾਬਾਦ ਦੀ ਇਕ ਮਿੱਲ ਵਿਚ ਨੌਕਰੀ ਕਰਦੇ ਸਨ। ਉਨ੍ਹਾਂ ਨੇ ਮਿੱਲ ਦੀ ਨੌਕਰੀ ਛੱਡ ਕੇ ਪਾਟਣ ਵਿਚ ਧੰਦਾ ਸ਼ੁਰੂ ਕੀਤਾ। ਧੰਦਾ ਹੱਡੀਆਂ ਦਾ ਸੀ ਭਾਵ ਇਹ ਕਿ ਮਰੇ ਹੋਏ ਪਸ਼ੂਆਂ ਦੀਆਂ ਹੱਡੀਆਂ ਇਕੱਠੀਆਂ ਕਰ ਕੇ ਡੱਬੇ ਵਿਚ ਬੰਦ ਕਰ ਕੇ ਵਿਦੇਸ਼ ਭੇਜਦੇ ਸਨ। ਚਾਰ ਜਣਿਆਂ ਦਾ ਸਾਂਝਾ ਧੰਦਾ ਬਹੁਤ ਵਧੀਆ ਚੱਲ ਰਿਹਾ ਸੀ। ਰਹਿਣ ਲਈ ਸਾਡਾ ਆਪਣਾ ਮਕਾਨ ਸੀ। ਮੇਰੀ ਮਾਂ ਦੇ ਕੋਲ ਤਿੰਨ ਤਿੰਨ ਜੋੜੀਆਂ ਵੱਖਰੇ ਵੱਖਰੇ ਡਿਜ਼ਾਇਨ ਦੇ ਗਹਿਣੇ ਸਨ, ਘਰ ਵਿਚ ਪਸ਼ੂ, ਬਲਦ ਸਨ। ਪਿੰਡ ਵਿਚ ਪਹਿਲੇ ਜ਼ਮਾਨੇ ਵਿਚ ਕੁੜੀਆਂ ਨੂੰ ਕਿਥੇ ਪੜ੍ਹਾਇਆ ਜਾਂਦਾ ਸੀ, ਪਰ ਮੇਰੇ ਪਿਤਾ ਜੀ ਨੇ ਕਿਹਾ ਕਿ ਮੈਂ ਤਾਂ ਅੰਬਾ ਨੂੰ ਪੜ੍ਹਾਵਾਂਗਾ। ਮੈਂ ਬਸਤਾ ਟੰਗ ਕੇ ਸਕੂਲ ਜਾਂਦੀ ਅਤੇ ਪਿੰਡ ਵਿਚ ਸਭ ਲੋਕ ਦੇਖਦੇ ਰਹਿੰਦੇ। ਪਰ ਕੁਦਰਤ ਜਾਂ ਕਿਸੇ ਨਾ ਕਿਸੇ ਨੂੰ ਇਹ ਮਨਜ਼ੂਰ ਨਹੀ ਹੋਵੇਗਾ ਜਾਂ ਪਤਾ ਨਹੀਂ ਕੀ ?

ਇਕ ਸਾਲ ਵਪਾਰ ਵਿਚ ਬੜਾ ਮੰਦਾ ਆ ਗਿਆ। ਹੱਡੀਆਂ ਮੁਫਤ ਦੇ ਭਾਅ ਕਿਤਿਉਂ ਆਣ ਲੱਗੀਆਂ (ਸ਼ਾਇਦ ਵਿਦੇਸ਼ ਤੋਂ ਬਰਾਮਦ ਹੋਈਆਂ)। ਇਸ ਲਈ ਹੱਡੀਆਂ ਘੱਟ ਕੀਮਤ 'ਤੇ ਵੇਚਣੀਆਂ ਪਈਆਂ। ਮੇਰੇ ਪਿਤਾ ਨੂੰ ਇਕ ਲੱਖ ਦਾ ਘਾਟਾ ਪੈ ਗਿਆ। ਉਦੋਂ ਤਾਂ ਇਕ ਲੱਖ ਦੀ ਕਿੰਨੀ ਕੀਮਤ ਸੀ। ਸਭ ਕੁਝ ਵੇਚਣਾ ਪਿਆ ਅਤੇ ਉਪਰੋਂ ਪੈਸੇ ਭਰਨੇ ਪਏ, ਮਕਾਨ ਵੀ ਵੇਚਣਾ ਪਿਆ ਅਤੇ ਫੇਰ ਝੁੱਗੀ (ਝੌਂਪੜੀ) ਵਿਚ ਰਹਿਣ ਲਈ ਆ ਗਏ। ਮੇਰੇ ਪਿਤਾ ਜੀ ਬਿਮਾਰ ਹੋ ਗਏ। ਮਾਂ ਇਕੱਲੀ ਖੇਤ ਵਿਚ ਗੁਡਾਈ ਲਈ ਜਾਂਦੀ ਸੀ। ਮੈਂ ਅਤੇ ਮੇਰੀ ਭੈਣ ਨੇ ਸਕੂਲ ਛੱਡ ਕੇ ਮਾਂ ਨਾਲ ਖੇਤ ਵਿਚ ਜਾਣਾ ਸ਼ੁਰੂ ਕਰ ਦਿੱਤਾ। ਮੇਰੇ ਪਿਤਾ ਨੇ ਤਾਂ ਕੰਮ 'ਤੇ ਜਾਣਾ ਬਿਲਕੁਲ ਹੀ ਬੰਦ ਕਰ ਦਿੱਤਾ। ਮੇਰੀ ਮਾਂ ਖੇਤ ਵਿਚ ਕਣਕ, ਬਾਜਰਾ, ਤੰਬਾਕੂ ਬੀਜਣ ਜਾਂਦੀ ਸੀ। ਉਸ ਵਿਚ ਅਸੀ ਉਸ ਦੀ ਮਦਦ ਕਰਦੀਆਂ ਸਾਂ। ਅਸੀ ਪੰਜ ਬਿੱਘੇ ਜ਼ਮੀਨ ਲਈ ਸੀ। ਉਸ 'ਤੇ ਮਿਹਨਤ ਕਰ ਕੇ ਅਸੀਂ ਕਰਜ਼ਾ ਉਤਾਰਦੇ ਗਏ। ਕਰਜ਼ਾ ਉਤਾਰਿਆ ਤਾਂ ਜਾ ਕੇ

ਅਸੀਂ ਕੁਝ ਸਾਹ ਲਿਆ। ਫਿਰ ਇਕ ਮਾਤਾ ਜੀ ਦਾ ਘਰ 1500 ਰੁਪਏ ਵਿਚ ਲਿਆ ਕਿ ਉਸ ਦੌਰਾਨ ਮੇਰਾ ਇਕ ਭਾਈ ਖਸਰੇ ਨਾਲ ਮਰ ਗਿਆ। ਇਕ ਭਾਈ ਜਿਹੜਾ ਬਚਿਆ ਸੀ, ਉਹ ਪੜ੍ਹਦਾ ਵੀ ਸੀ ਤੇ ਕਮਾਉਂਦਾ ਵੀ ਸੀ। ਤਦ ਜਾ ਕੇ ਅਸੀਂ ਖਾਣੇ ਜੋਗਾ ਕਮਾਉਂਦੇ ਸਾਂ।

ਵਿਆਹ ! ਵਿਆਹ ਤਾਂ ਮੈਨੂੰ ਗੋਦੀ ਵਿਚ ਬਿਠਾ ਕੇ ਕੀਤਾ ਗਿਆ ਸੀ। ਘਰ ਵਾਲੇ ਸ਼ਹਿਰ ਕਾਗਜ਼ ਚੁਗਦੇ ਸਨ ਅਤੇ ਮਿੱਲ ਵਿਚ ਸਫਾਈ ਦਾ ਕੰਮ ਕਰਦੇ ਸਨ। ਸਹੁਰੇ ਘਰ ਵਾਲੇ ਚੰਗੇ ਸੁਭਾਅ ਦੇ ਸਨ। ਸਹੁਰਾ ਜੀ ਥੋੜ੍ਹੇ ਥੋੜ੍ਹੇ ਦਿਨਾਂ ਮਗਰੋਂ ਪਿੰਡ ਵਿਚ ਸਾਡਾ ਖੇਤੀ ਕਰਦਿਆਂ ਦਾ ਹਾਲ-ਚਾਲ ਪੁੱਛਣ ਆਉਂਦੇ ਸਨ।

ਮੈਂ ਨਗਰੀ ਮਿੱਲ ਵਿਚ ਕੰਮ ਕਰਨਾ ਸ਼ੁਰੂ ਕੀਤਾ। ਉਥੇ ਕੰਮ ਕਰਨਾ ਰਾਸ ਨਹੀਂ ਆਇਆ। ਇਸ ਲਈ ਦਾਲ ਮਿੱਲ ਵਿਚ ਜਗ੍ਹਾ ਹਾਸਲ ਕੀਤੀ। ਉਹ ਕਾਰਖਾਨਾ ਚੰਗਾ ਸੀ। ਕਾਇਦੇ ਕਾਨੂੰਨ ਵਾਲਾ ਸੀ। ਸੇਠ ਵੀ ਚੰਗਾ ਸੀ। ਸਵੇਰੇ 7 ਵਜੇ ਪਹੁੰਚ ਜਾਣਾ ਪੈਂਦਾ ਸੀ ਅਤੇ ਸਾਢੇ ਤਿੰਨ ਵਜੇ ਛੁੱਟੀ ਹੁੰਦੀ ਸੀ। ਓਵਰ ਟਾਈਮ ਕਰਨ 'ਤੇ ਸੇਠ ਪੰਜ ਰੁਪਏ ਦਿੰਦਾ ਸੀ। ਤਦ ਹੀ ਮੰਦਾ ਪੈ ਜਾਣ ਕਾਰਣ ਸੇਠ ਵਾਲਾ ਕੰਮ ਬੰਦ ਹੋ ਗਿਆ। ਮਿੱਲ ਵੇਚ ਦਿੱਤੀ ਗਈ। ਉਪਰੋਂ ਕੇਸ ਵੀ ਹੋ ਗਿਆ। ਸਾਨੂੰ ਪੰਦਰਾਂ ਇਸਤਰੀਆਂ ਨੂੰ ਦੋ-ਚਾਰ ਹਜ਼ਾਰ ਦਾ ਮੁਆਵਜ਼ਾ ਮਿਲਿਆ। ਸਤਾਰਾਂ ਸਾਲ ਤਕ ਅਜਿਹੀ ਨੌਕਰੀ ਦਾ ਹੁਣ ਕੀ ? ਆਪਣਾ ਹੀ ਕੰਮ ਕਰ ਲੈਂਦੀ ਹਾਂ।

ਮੇਰੇ ਚਾਰ ਬੱਚੇ ਹਨ, ਉਨ੍ਹਾਂ ਵਿਚੋਂ ਇਕ ਧੀ ਹੈ। ਜਣੇਪਾ ਤਾਂ ਮੇਰੀ ਸੱਸ ਹੀ ਕਰਵਾਉਂਦੀ ਸੀ, ਇਸ ਲਈ ਮੇਰੇ ਬੱਚੇ ਕਦੋਂ ਪੈਦਾ ਹੋਏ ਅਤੇ ਕਦੋਂ ਵੱਡੇ ਹੋਏ, ਇਸ ਗੱਲ ਦਾ ਮੈਨੂੰ ਪਤਾ ਹੀ ਨਹੀਂ ਲੱਗਾ।

ਅਤੇ ਫਿਰ ਇਸ ਦੌਰਾਨ ਇਕ ਅਜਿਹੀ ਘਟਨਾ ਹੋਈ ਜੋ ਇਕ ਤਰ੍ਹਾਂ ਨਾਲ ਸਾਡੀ ਮੰਦ-ਬੁੱਧੀ ਅਤੇ ਸਾਡੀ ਮੂਰਖਤਾ ਦਾ ਪ੍ਰਤੀਕ ਹੈ। ਕਿਸੇ ਦੇ ਵਿਆਹ ਤੇ ਜਾਣਾ ਸੀ। ਮੇਰੇ ਪਤੀ ਜਿਥੇ ਕੰਮ ਕਰਦੇ ਸਨ, ਉਥੋਂ ਛੁੱਟੀ ਨਹੀਂ ਮਿਲਦੀ ਸੀ। ਛੁੱਟੀ ਲੈਣ ਲਈ ਉਂਗਲੀ ਨੂੰ ਬਲੇਡ ਨਾਲ ਕੱਟ ਲਿਆ ਅਤੇ ਖ਼ੂਨ ਨਿਕਲਦੀ ਉਂਗਲੀ ਲੈ ਕੇ ਸੇਠ ਦੇ ਕੋਲ ਪਹੁੰਚੇ ਅਤੇ ਉਨ੍ਹਾਂ ਨੂੰ ਦਿਖਾਈ, ਫਿਰ ਖੁਸ਼ ਹੁੰਦੇ ਹੋਏ ਵਿਆਹ ਵਿਚ ਗਏ। ਉਥੇ ਨੱਚਿਆ-

ਗਾਇਆ, ਖਾਧਾ-ਪੀਤਾ ਪਰ ਤੀਜੇ ਦਿਨ ਗਰਦਨ ਤੋੜ ਬੁਖਾਰ ਹੋ ਗਿਆ ਅਤੇ ਝੱਟ ਮੌਤ ਹੋ ਗਈ। ਲਾਸ਼ ਜਦ ਅਹਿਮਦਾਬਾਦ ਆਈ ਤਾਂ ਮੈਨੂੰ ਪਤਾ ਲੱਗਾ।

ਮੈਂ ਜ਼ਿੰਦਗੀ ਤਾਂ ਗੁਜ਼ਾਰਨੀ ਹੀ ਸੀ। ਮਿੱਲ ਬੰਦ ਹੋ ਗਈ। ਪਤੀ ਦੀ ਮੌਤ ਹੋ ਗਈ ਅਤੇ ਬੱਚੇ ਅਜੇ ਛੋਟੇ ਹੀ ਸਨ। ਕਿਹੋ ਜਿਹੀ ਦੁਖਦਾਈ ਹਾਲਤ ਸੀ। ਖੁਦ ਆਪਣੇ 'ਤੇ ਦਇਆ ਮੈਂ ਹੀ ਕਰਨੀ ਸੀ। ਮੇਰੇ ਪਤੀ ਪਹਿਲਾਂ ਮੰਜਾ ਬੁਣਨ ਵਾਲੀ ਨੁਆਰ ਬਣਾਉਂਦੇ ਸਨ। ਜੋ ਮੈਂ ਉਨ੍ਹਾਂ ਨੂੰ ਬਣਾਉਂਦੇ ਦੇਖਿਆ ਸੀ, ਖੁਦ ਬਣਾਈ ਨਹੀਂ ਸੀ। ਪਰ ਬਣ ਜਾਣ ਦੀ ਆਸ ਕਰ ਕੇ ਕੰਮ ਸ਼ੁਰੂ ਕੀਤਾ। ਰੋਜ਼ ਦਾ ਤਿੰਨ ਕਿਲੋ ਸੂਤ ਕੱਤਦੀ ਸਾਂ। ਰੇਲਵੇ ਦੇ ਕੋਇਲੇ ਸਸਤੇ ਮਿਲ ਜਾਂਦੇ ਸਨ। ਉਨ੍ਹਾਂ ਨੂੰ ਝੋਲੇ ਵਿਚ ਭਰ ਕੇ ਗਲੀ ਮੁਹੱਲੇ ਵਿਚ ਵੇਚਦੀ ਸਾਂ। ਡੇਢ ਰੁਪਏ ਦੇ ਝੋਲੇ ਨੂੰ ਢਾਈ ਰੁਪਏ ਵਿਚ ਵੇਚਦੀ ਸਾਂ। ਉਸ ਵਿਚੋਂ ਚਾਰ-ਪੰਜ ਰੁਪਏ ਮਿਲ ਜਾਂਦੇ ਸਨ। ਉਨ੍ਹਾਂ ਵਿਚ ਸੂਤ ਦੇ ਵੀਹ-ਪੱਚੀ ਮਿਲਾ ਕੇ ਘਰ ਚਲਾਉਂਦੀ ਸਾਂ।

ਉਸ ਸਮੇਂ 'ਸੇਵਾ' ਵਿਚ ਮੇਰੀ ਚਾਚੀ ਸੱਸ 'ਡਾਹੀਂ' ਆਉਂਦੀ ਜਾਂਦੀ ਸੀ। ਉਸ ਨੇ ਮੈਨੂੰ ਸੰਗਠਨ ਨਾਲ ਜੋੜਿਆ। ਮੈਂ ਸਿੱਖਿਆ ਲੈਣ ਗਈ। ਮੈਨੂੰ ਉਹ ਨਾਂ ਪੁੱਛਦੇ ਸਨ ਤਾਂ ਮੈਂ ਨਾਂ ਨਹੀਂ ਦੱਸ ਸਕਦੀ ਸਾਂ। ਇਹ ਕਿਹੋ ਜਿਹੀ ਤਾਲੀਮ ਹੈ ਕਿ ਸਾਰਾ ਦਿਨ ਨਾਂ ਹੀ ਬੁਲਾਉਂਦੇ ਰਹੋ। ਸੱਚ ਹੈ, ਤੀਜੇ ਦਿਨ ਜਾ ਕੇ ਆਪਣਾ ਨਾਂ ਦੱਸਣ ਦੀ ਹਿੰਮਣ ਆਈ। ਅਤੇ ਫਿਰ ਤਾਂ ਸਮਝੋ ਹਿੰਮਤ ਦੀ ਗੱਡੀ ਧੜਾਧੜ ਚੱਲ ਪਈ। ਉਦੋਂ 'ਸੇਵਾ' ਬੈਂਕ ਦਾ ਆਰੰਭ ਹੋਇਆ ਸੀ। ਮੈਂ ਬੱਚਤ ਕੀਤੀ, ਫਿਰ ਪੰਜ ਸੌ ਰੁਪਏ ਦਾ ਕਰਜ਼ਾ ਲਿਆ। ਸੂਤ ਦੇ ਥੈਲੇ ਦਾ ਪੰਜ ਸੌ ਰੁਪਏ ਦਾ ਬਿੱਲ ਮੈਂ ਬਣਾਇਆ ਸੀ। ਪੰਜ ਮਣ ਦੇ ਉਸ ਬੋਰੇ ਵਿਚ ਕੁਝ ਨਹੀਂ ਤਾਂ ਵੀ ਹਜ਼ਾਰ ਰੁਪਏ ਤੋਂ ਪੰਦਰਾਂ ਸੌ ਰੁਪਏ ਦੀ ਕਮਾਈ ਮੈਂ ਕੀਤੀ ਹੋਵੇਗੀ। ਮਹੀਨੇ ਭਰ ਤੋਂ ਪੰਜ ਮਣ ਦਾ ਇਕ ਬੋਰਾ ਮੈਂ ਖਤਮ ਕਰ ਚੁੱਕੀ ਸੀ। ਫਿਰ ਤਾਂ ਛੇ ਮਹੀਨੇ ਵਿਚ ਮੈਂ ਕਰਜ਼ਾ ਚੁਕਾ ਦਿੱਤਾ। ਮੈਨੂੰ ਦੁਬਾਰਾ ਪੰਦਰਾਂ ਸੌ ਰੁਪਏ ਦਾ ਕਰਜ਼ਾ ਦਿੱਤਾ ਗਿਆ। ਫਿਰ ਤਿੰਨ ਹਜ਼ਾਰ ਦਾ ਕਰਜ਼ਾ। ਇਸ ਸਮੇਂ ਦਸ ਹਜ਼ਾਰ ਰੁਪਏ ਦਾ ਕਰਜ਼ਾ ਚਲ ਰਿਹਾ ਹੈ। ਉਸ ਸਮੇਂ ਮੈਂ ਮਕਾਨ ਲਿਆ ਅਤੇ ਉਸ ਦੀ

ਮੁਰੰਮਤ ਕਰਵਾਈ।

ਫਿਰ ਤਾਂ ਰੋਜ਼ 'ਸੇਵਾ' ਵਿਚ ਆਉਣ ਦਾ ਚਸਕਾ ਪੈ ਗਿਆ। ਸੂਤ ਅਤੇ ਕੋਇਲੇ ਦਾ ਅੱਧਾ ਕੰਮ ਮੈਂ ਆਪਣੀ ਬਹੂ ਨੂੰ ਸਿਖਾ ਦਿੱਤਾ। ਮੈਨੂੰ ਕਾਗਜ਼ ਚੁਗਣ ਵਾਲੀਆਂ ਇਸਤਰੀਆਂ ਵਿਚ ਦਿਲਚਸਪੀ ਹੋਣ ਲੱਗੀ। ਪਹਿਲਾਂ ਸੋਰਠ ਮਿੱਲ ਵਿਚ ਅਤੇ ਫਿਰ ਲਾਲ ਮਿੱਲ ਵਿਚ ਹੋਰ ਦੋ ਇਸਤਰੀਆਂ ਅਤੇ ਮੈਂ, ਮਿਲ ਕੇ ਅਸੀ ਤਿੰਨੋ ਕਾਗਜ਼ ਚੁਗਣ ਜਾਣ ਲੱਗੀਆਂ।

ਮੇਰੇ ਪਤੀ ਦੀ ਥਾਂ ਮੈਨੂੰ ਲਿਆ ਜਾਣਾ ਚਾਹੀਦਾ ਸੀ ਪਰ ਮੈਨੂੰ ਨਹੀਂ ਲਿਆ ਗਿਆ। ਉਸ ਦਾ ਸਾਹਿਬ ਚੰਗਾ ਨਹੀਂ ਸੀ। ਉਹ ਮੈਨੂੰ ਅੰਦਰ ਬੁਲਾਉਂਦਾ। ਮੈਂ ਦਿਲ ਵਿਚ ਇਹ ਧਾਰ ਲਿਆ ਸੀ ਕਿ ਇਕ ਦਿਨ ਮੈਂ ਉਸ ਨੂੰ ਦਿਖਾ ਦਿਆਂਗੀ।

'ਸੇਵਾ' ਵਿਚ ਹੀਰਾ ਭੈਣ, ਡਾਹੀ ਭੈਣ ਅਤੇ ਅਸੀ ਮੁਹੱਲੇ ਵਿਚ ਘੁੰਮ ਕੇ ਸੰਗਠਨ ਬਣਾਉਂਦੀਆਂ ਸਾਂ। ਇਸਤਰੀਆਂ ਲਈ ਸਿੱਖਿਆ ਦਾ ਪ੍ਰਬੰਧ ਕਰਦੇ ਸਾਂ। ਵਾਰ ਵਾਰ ਜ਼ੋਰ ਨਾਲ ਨਾਂ ਬੁਲਵਾਉਂਦੇ ਸਾਂ ਅਤੇ ਮਜ਼ਾ ਆਉਂਦਾ ਸੀ। ਮੇਰੇ ਹੱਥੀਂ ਕਈ ਇਸਤਰੀਆਂ ਨੂੰ ਕੰਮ ਮਿਲਿਆ। ਮੈਂ ਤਾਂ ਸਮਝਦੀ ਹਾਂ ਕਿ ਕਿਸੇ ਨੂੰ ਕੰਮ ਦੁਆਉਣ ਵਰਗਾ ਪੁੰਨ ਇਸ ਦੁਨੀਆ ਵਿਚ ਕੋਈ ਨਹੀਂ ਹੈ।

ਵਪਾਰੀ ਲੋਕ ਸਾਡੀ ਕਾਗਜ਼ ਸੰਮਤੀ ਦੇ ਪਿੱਛੇ ਪੈ ਗਏ ਸਨ। 'ਸੇਵਾ' ਦੇ ਮਾਧਿਅਮ ਨਾਲ ਕਿੰਨੀ ਮਿਹਨਤ ਤੋਂ ਬਾਅਦ ਸਰਕਾਰੀ ਦਫਤਰਾਂ ਦੀਆਂ ਕਚਰੇ ਦੀਆਂ ਟੋਕਰੀਆਂ 'ਚੋਂ ਕਾਗਜ਼ ਚੁਕਾ ਲੈਣ ਦਾ ਹੱਕ ਦੇਣ ਵਾਲਾ ਜੀ. ਆਰ. (ਸਰਕਾਰੀ ਪ੍ਰਸਤਾਵ) ਸਾਨੂੰ ਮਿਲਿਆ ਹੋਇਆ ਸੀ। ਇਹ ਗੱਲ ਮਾਲਕਾਂ ਨੂੰ ਬਹੁਤ ਚੁੱਭਣੀ ਸੀ। ਇਕ ਵਾਰ ਤਾਂ ਉਹ ਇਸ ਤਰ੍ਹਾਂ ਸਾਡੇ ਸਾਹਮਣੇ ਖੜੇ ਹੋ ਗਏ ਕਿ ਇਕ ਹਫਤੇ ਤਕ ਸਾਡਾ ਕੰਮ ਬੰਦ ਹੋ ਗਿਆ। ਵਪਾਰੀ ਲੋਕ ਸਾਡੇ ਵਿਰੁੱਧ 'ਸਟੇਅ' ਲੈ ਆਏ। ਕਚਹਿਰੀ ਦੇ ਝੰਜਟ ਬੜੇ ਹੀ ਮਾੜੇ ਹੁੰਦੇ ਸਨ। ਫਿਰ ਤਾਂ ਅਸੀਂ ਵੀ ਭਾਵ ਸਾਡੀ ਸੰਮਤੀ ਵੀ ਵਪਾਰੀ ਹੋ ਗਈ। ਟੈਂਡਰ ਭਰ ਕੇ ਅਸੀਂ ਠੇਕਾ ਲਿਆ, ਪੈਸਾ ਜਮ੍ਹਾ ਕੀਤਾ। ਫਿਲਹਾਲ 1325 ਛੋਟੇ ਮੋਟੇ ਦਫਤਰਾਂ ਤੋਂ ਅਸੀਂ ਕਾਗਜ਼ ਚੁਕਦੇ ਹਾਂ। ਕਿੰਨੀਆਂ ਸਾਰੀਆਂ ਇਸਤਰੀਆਂ ਨੂੰ ਕੰਮ ਮਿਲਿਆ ਹੋਇਆ ਹੈ। ਫਿਰ ਤੋਂ

ਝਗੜਾ ਅਤੇ ਫਿਰ ਤੋਂ ਸਮਝੌਤਾ। ਹੁਣ ਤਾਂ ਅਸੀਂ ਪੱਕੇ ਹੋ ਗਏ ਹਾਂ। ਦੂਜਿਆਂ ਦੇ ਝਗੜੇ ਨਿਪਟਾਉਣ ਵਿਚ ਮੇਰਾ ਪਹਿਲਾ ਨੰਬਰ ਹੈ। ਪਹਿਲਾਂ ਤਾਂ ਦਫਤਰਾਂ ਵਿਚ ਦਾਖਲ ਨਹੀਂ ਹੋਣ ਦਿੰਦੇ ਸਨ। ਹੁਣ ਤਾਂ ਮੁੱਖ ਮੰਤਰੀ ਦੇ ਚੈਂਬਰ ਵਿਚ ਜਾ ਚੜ੍ਹਦੇ ਹਾਂ। ਉਹ ਸਾਨੂੰ ਬਿਠਾਉਂਦੇ ਹਨ, ਸੁਣਦੇ ਹਨ, ਕੰਮ ਵਿਚ ਲੋੜ ਸਮੇਂ ਸਾਡੀ ਮਦਦ ਕਰਦੇ ਹਨ।

ਘਰ ਸਾਡੀ ਮਾਲਕੀ ਦਾ ਹੈ। ਮੇਰੇ ਆਪਣੇ ਨਾਂ 'ਤੇ ਹੈ। ਪਿੰਡ ਵਿਚ ਵੀ ਮੈਂ ਇਕ ਘਰ ਲਿਆ ਹੈ। ਆਪਣੀ ਕਮਾਈ ਨਾਲ ਮੈਂ ਆਪਣੇ ਪਿੰਡ ਵਿਚ ਦਲਿਤ ਬਸਤੀ ਅਤੇ ਭੰਗੀ ਬਸਤੀ ਵਿਚ ਖੂਹ ਖੁਦਵਾ ਦਿੱਤੇ ਹਨ। 'ਸੇਵਾ' ਦੀ ਸਹਾਇਤਾ ਨਾਲ ਬੰਦ ਪਏ ਸਕੂਲ ਨੂੰ ਫਿਰ ਤੋਂ ਖੁੱਲ੍ਹਵਾ ਦਿੱਤਾ ਹੈ। ਮਹਿਲਾ ਦੁੱਧ ਸੰਮਤੀ ਦੀਆਂ ਕੋਸ਼ਿਸ਼ਾਂ ਜਾਰੀ ਹਨ।"

ਹੁਣ ਇਸ ਅੰਬਾ ਭੈਣ ਨੂੰ ਸ਼ਹਿਰ ਦੀ ਕਿਹਾ ਜਾਏ ਜਾਂ ਪਿੰਡ ਦੀ ? ਕਮਾਈ, ਰਹਿਣਾ ਸਭ ਕੁਝ ਸ਼ਹਿਰ ਵਿਚ ਪਰ ਦਿਲ ਅਜੇ ਵੀ ਪਿੰਡ ਵਿਚ, ਆਪਣੇ ਵਤਨ ਵਿਚ।

## ਪੂਰਨ ਰੁਜ਼ਗਾਰ

'ਸੇਵਾ' ਸੰਸਥਾ 1972 ਵਿਚ ਸਥਾਪਤ ਇਕ ਮਜ਼ਦੂਰ ਸੰਗਠਨ ਹੈ। ਇਸ ਦੇ ਮੈਂਬਰਾਂ ਦੀ ਗਿਣਤੀ 2,12,016 ਹੈ। ਗੁਜਰਾਤ ਵਿਚ 1,62,781 ਹੈ। ਇਸ ਤੋਂ ਇਲਾਵਾ ਮੱਧ ਪ੍ਰਦੇਸ਼, ਉੱਤਰ ਪ੍ਰਦੇਸ਼, ਬਿਹਾਰ, ਕੇਰਲਾ ਅਤੇ ਵਿਦੇਸ਼ ਵਿਚ ਭਾਵ ਦੱਖਣੀ ਅਫਰੀਕਾ ਵਿਚ 'ਸੇਵਾ' ਦੀਆਂ ਇਕਾਈਆਂ 'ਸੇਵੂ" ਹਨ। 66 ਪ੍ਰਤੀਸ਼ਤ ਮੈਂਬਰ ਪੇਂਡੂ ਅਤੇ 34 ਪ੍ਰਤੀਸ਼ਤ ਘਰ ਖਾਤਾ ਅਤੇ 59 ਪ੍ਰਤੀਸ਼ਤ ਮਿਹਨਤ ਮਜ਼ਦੂਰੀ ਦੀ ਸੇਵਾ ਕਰਨ ਵਾਲੀਆਂ ਔਰਤਾਂ। ਜਾਤ ਦੇ ਅਨੁਸਾਰ 1/2 ਹਰੀਜਨ, 1/2 ਮੁਸਲਿਮ। 'ਸੇਵਾ' ਯੂਨੀਅਨ ਤੋਂ ਬਿਨਾਂ ਵੱਖ ਵੱਖ ਕਿਸਮ ਦੀਆਂ ਸਹਿਕਾਰੀ ਸੰਮਤੀਆਂ ਦੇ ਮਾਧਿਅਮ ਰਾਹੀਂ ਵੀ ਮਜ਼ਦੂਰ ਇਸਤਰੀਆਂ ਨੂੰ ਸੰਗਠਿਤ ਕਰਦੀਆਂ ਹਨ। ਅੱਜ 'ਸੇਵਾ' ਵਲੋਂ ਬਣਾਈਆਂ 71 ਸਹਿਕਾਰੀ ਸੰਮਤੀਆਂ ਚੱਲ ਰਹੀਆਂ ਹਨ। ਇਹ ਸਭ

ਸੰਮਤੀਆਂ ਹਨ : ਮਜ਼ਦੂਰ ਸੰਮਤੀਆਂ, ਉਦਯੋਗਿਕ ਸੰਮਤੀਆਂ ਅਤੇ ਸੇਵਾ ਸੰਮਤੀਆਂ। ਇਨ੍ਹਾਂ ਵਿਚ ਸਿਰਮੌਰ ਹੈ 'ਮਹਿਲਾ ਸੇਵਾ ਸਹਿਕਾਰੀ ਬੈਂਕ ਲਿਮਟਿਡ', ਪਿਆਰਾ ਨਾਂ ਹੈ 'ਸੇਵਾ ਬੈਂਕ'।

ਯੂਨੀਅਨ ਅਤੇ ਸਹਿਕਾਰੀ ਆਪਸੀ ਸੰਬੰਧ ਤਾਂ ਸੇਵਾ ਦੀ ਰਣਨੀਤੀ ਰਹੀ ਹੈ। ਅਰਥ-ਤੰਤਰ ਵਿਚ ਅਸੰਗਠਿਤ ਖੇਤਰ ਦੇ ਮਜ਼ਦੂਰਾਂ ਦੀ ਮੌਜੂਦਗੀ ਨੂੰ ਪ੍ਰਗਟ ਕਰਨ ਅਤੇ ਸਮੱਸਿਆਵਾਂ ਨੂੰ ਉਠਾਉਣ ਵਿਚ ਇਹ ਆਪਸੀ ਨੀਤੀ ਸਾਡੇ ਲਈ ਉਪਕਾਰੀ ਸਾਬਤ ਹੋਈ ਹੈ।

'ਸੇਵਾ' ਦੀ ਹਰ ਸਰਗਰਮੀ ਦਾ ਮੰਤਵ ਦੋ ਨਿਸ਼ਾਨਿਆਂ ਨੂੰ ਹਾਸਲ ਕਰਨ ਦਾ ਰਹਿੰਦਾ ਹੈ : ਪੂਰਨ ਰੁਜ਼ਗਾਰ ਅਤੇ ਸੁਤੰਤਰਤਾ। ਪੂਰਨ ਰੁਜ਼ਗਾਰ ਭਾਵ ਐਸਾ ਰੁਜ਼ਗਾਰ ਜਿਸ ਵਿਚ 'ਸੇਵਾ' ਦੇ ਮੈਂਬਰਾਂ ਨੂੰ ਪਰਿਵਾਰਕ ਪੱਧਰ 'ਤੇ ਆਮਦਨ ਦਾ ਭਰੋਸਾ ਹੋਵੇ, ਸਿਖਾਉਣ ਦਾ ਭਰੋਸਾ ਹੋਵੇ ਅਤੇ ਸਮਾਜਿਕ ਸੁਰੱਖਿਆ ਦਾ ਭਰੋਸਾ ਹੋਵੇ। ਸਮਾਜਿਕ ਸੁਰੱਖਿਆ ਭਾਵ ਘੱਟ ਤੋਂ ਘੱਟ ਸਿਹਤ, ਬਾਲ ਸੇਵਾ ਅਤੇ ਰਿਹਾਇਸ਼। ਇਹ ਹੋਈ ਪੂਰਨ ਰੁਜ਼ਗਾਰੀ। ਜਦੋਂ ਤਕ ਇਨ੍ਹਾਂ ਦੀ ਪ੍ਰਾਪਤੀ ਨਾ ਹੋਵੇ ਉਦੋਂ ਤਕ 'ਸੇਵਾ' ਨੂੰ ਚੈਨ ਨਹੀਂ ਮਿਲ ਸਕਦਾ। ਆਖਿਰ ਪੂਰਨ ਰੁਜ਼ਗਾਰ ਕਾਹਦੇ ਲਈ। ਸੁਤੰਤਰਤਾ ਹੀ ਅੰਤਿਮ ਮੰਤਵ ਹੈ। ਆਤਮ-ਸਨਮਾਨ ਦੋ ਕਿਸਮ ਦਾ ਹੁੰਦਾ ਹੈ : ਇਕ ਤਾਂ ਆਰਥਿਕ ਤੌਰ 'ਤੇ ਅਤੇ ਦੂਜਾ ਖੁਦ ਫੈਸਲਾ ਲੈਣ ਦੇ ਮਾਮਲੇ ਵਿਚ। ਨਿੱਜੀ ਜੀਵਨ ਵਿਚ ਅਤੇ ਸਮੂਹਿਕ ਪੱਧਰ 'ਤੇ ਫੈਸਲਾ ਲੈਣ ਦੀ ਸੁਤੰਤਰ ਵਿਚਾਰ-ਸ਼ਕਤੀ ਹੀ ਆਜ਼ਾਦੀ ਦਾ ਸਹੀ ਮਾਪਕ ਹੈ।

ਬੀੜੀ ਬਣਾਉਣ ਵਾਲੀ ਕਮਲਾ, 'ਸੇਵਾ' ਦੀ ਕਾਬਲ ਯੂਨੀਅਨ ਸੰਗਠਕ ਆਪਣੇ ਸੰਗਠਨ ਦੀ ਪ੍ਰਧਾਨ ਹੈ। ਉਹ ਤੰਬਾਕੂ ਦੀ ਕੌਮਾਂਤਰੀ ਯੂਨੀਅਨ ਦੀ ਮੈਂਬਰ ਚੁਣੀ ਗਈ ਹੈ। ਮੇਕਗੀਲ ਵਿਸ਼ਵਵਿਦਿਆਲੇ ਦੇ ਵਿਕਾਸ ਸੰਬੰਧਿਤ ਵਿਸ਼ੇ ਦੇ ਅਧਿਐਨ-ਕਾਰਜ ਵਿਚ ਇਸ ਕਮਲਾ ਨੂੰ ਸਥਾਨ ਪ੍ਰਾਪਤ ਹੈ। ਇੰਟਰਨੈਸ਼ਨਲ ਵਿਮੈਨਜ਼ ਕਮੇਟੀ (ਹਾਂਗਕਾਂਗ) ਦੀ ਕਾਰਜਕਾਰਨੀ ਵਿਚ ਬੈਠਣ ਵਾਲੀ ਦਰਿਆਪੁਰ ਦੀ ਕਰੀਮਾ ਬੀਬੀ, ਖੁਦ ਦਿਹਾੜੀਦਾਰ ਮਜ਼ਦੂਰ ਹੈ ਅਤੇ ਜੋ ਲੇਬਰ ਕਮਿਸ਼ਨਰ ਦੇ ਸਾਹਮਣੇ ਭਾਅ ਵਧਾਉਣ ਸੰਬੰਧੀ ਚਰਚਾ ਵਿਚ ਸਾਹਮਣੇ ਵਾਲੇ ਪੱਖ ਵਿਚ ਮਾਲਕਾਂ ਦੇ

ਪ੍ਰਤੀਨਿਧ ਆਪਣੇ ਸਕੇ ਭਾਈ ਦੇ ਵਿਰੁੱਧ ਕਿਸਮਤ ਬਾਰੇ ਮਜ਼ਦੂਰਾਂ ਦਾ ਕੇਸ ਲੜਦੀ ਹੈ, ਤਾਂ ਮੈਨੂੰ ਮਜਦੂਰ ਮਹਾਜਨ ਨੂੰ ਸਥਾਪਤ ਕਰਨ ਵਾਲੀ ਅਨਸੂਆ ਭੈਣ ਦੀ ਯਾਦ ਆ ਜਾਂਦੀ ਹੈ।

ਜਦ ਇਸਤਰੀਆਂ ਆਰਥਿਕ ਪੱਧਰ 'ਤੇ ਸੰਗਠਿਤ ਹੁੰਦੀਆਂ ਹਨ, ਤਾਂ ਉਨ੍ਹਾਂ ਦਾ ਆਤਮ-ਦਰਸ਼ਨ ਬਦਲਦਾ ਹੈ। ਉਹ ਖੁਦ 'ਮਜ਼ਦੂਰ', 'ਉਤਪਾਦਕ', 'ਆਂਤਰਪ੍ਰੇਨਰ', 'ਵਪਾਰੀ' ਹਨ, ਕੇਵਲ ਗ੍ਰਹਿਣੀ ਜਾਂ ਕਿਸੇ ਦੀ ਪਤਨੀ ਜਾਂ ਮਾਂ ਨਹੀਂ। ਦੇਸ਼ ਦੇ ਗਰਮਾ ਗਰਮ ਅਰਥ-ਤੰਤਰ ਵਿਚ ਉਸ ਦਾ ਮਹੱਤਵਪੂਰਣ ਯੋਗਦਾਨ ਹੈ ਅਤੇ ਇਸ ਲਈ ਉਸ ਵਿਚ ਹਿੱਸਾ ਮੰਗਣ ਦਾ ਅਤੇ ਉਸ ਨੂੰ ਆਕਾਰ ਦੇਣ ਦਾ ਉਸ ਨੂੰ ਹੱਕ ਹੈ, ਇਸ ਗੱਲ ਦੀ ਪਛਾਣ ਉਸ ਨੂੰ ਹੈ। ਜਾਂ ਕਹੋ ਕਿ 'ਸੇਵਾ' ਵਿਚ ਕਰਵਾਈ ਜਾਂਦੀ ਹੈ। ਨਤੀਜੇ ਵਜੋਂ ਸਮੂਹਿਕ ਪੱਧਰ 'ਤੇ ਜੀਵਨ ਦੇ ਸੰਘਰਸ਼ ਅਤੇ ਵਿਕਾਸ ਦੀ ਬੁਨਿਆਦ ਰੱਖੀ ਜਾਂਦੀ ਹੈ। ਹਾਲਾਂਕਿ, ਇਸ ਵਿਕਾਸ ਯਾਤਰਾ ਵਿਚ ਕੁਝ ਸਮੱਸਿਆਵਾਂ ਸੁਲਝਦੀਆਂ ਹਨ ਅਤੇ ਕੁਝ ਨਵੀਆਂ ਵੀ ਉਠ ਖੜ੍ਹਦੀਆਂ ਹਨ। ਸੰਘਰਸ਼ ਜਾਰੀ ਰਹਿੰਦਾ ਹੈ।

ਆਪਣੀ ਮੁੱਖ ਧਾਰਾ ਵਿਚ ਹੋਣ ਦੀ ਗਿਣਤੀ ਕਰਵਾਉਣ ਲਈ 'ਸੇਵਾ' ਨੇ ਮਜ਼ਦੂਰਾਂ ਦੀਆਂ ਮੁੱਢਲੀਆਂ 'ਬੁਨਿਆਦੀ' ਸਮੱਸਿਆਵਾਂ ਨੂੰ ਹਮੇਸ਼ਾ ਕੌਮੀ-ਕੌਮਾਂਤਰੀ ਪੱਧਰ ਦੇ ਨਾਲ ਜੋੜਨ ਦੀ ਤਰਕੀਬ ਰੱਖੀ ਹੈ, ਜਿਵੇਂ ਸੰਸਾਰ ਦੇ ਸੰਦਰਭ ਵਿਚ ਹਰ ਸਾਲ ਅਜਿਹੇ ਵਿਸ਼ਿਆਂ ਉਤੇ ਗੋਸ਼ਟੀਆਂ ਦਾ ਪ੍ਰਬੰਧ ਕਰਦੀ ਹੈ।

ਲੜਾਕੀ ਰੂੜੀ ਭੈਣ ਪ੍ਰਧਾਨ ਮੰਤਰੀ ਜੀ ਨਾਲ ਵੀ ਲੜ ਆਈ। ਫਿਰ ਆਸਟਰੇਲੀਆ ਵਿਚ ਹੋਈ ਕੌਮਾਂਤਰੀ ਵਣ ਸੁਰੱਖਿਆ ਪ੍ਰੀਸ਼ਦ ਵਿਚ ਵੀ ਉਸ ਨੇ ਕਿਹਾ ਕਿ, "ਜੰਗਲਾਂ ਦਾ ਇਸਤਰੀਕਰਣ ਕਰੋ।" ਜੰਗਲ ਇਸਤਰੀਆਂ ਨੂੰ ਸੰਭਾਲ ਦਿਓ। ਬਨਵਾਸੀ ਇਸਤਰੀਆਂ ਦੇ ਹੱਥ ਵਿਚ ਉਹ ਜ਼ਿਆਦਾ ਸੁਰੱਖਿਅਤ ਰਹੇਗਾ। ਤੰਬਾਕੂ ਦੀ ਖਲੀ ਮਜ਼ਦੂਰ ਬਸ਼ੀਰਨ ਇਕ ਆਮ ਜਨ ਸਭਾ ਵਿਚ ਸ੍ਰੀਮਤੀ ਕਲਿੰਟਨ ਨੂੰ ਇਹ ਕਹਿੰਦਿਆਂ ਜ਼ਰਾ ਵੀ ਨਹੀਂ ਹਿਚਕਚਾਈ ਕਿ ਮੈਂ ਹੁਣ ਖਲੀ ਮਾਲਕ ਜਾਂ ਪੁਲਿਸ ਜਾਂ ਆਪਣੇ ਪਤੀ ਤੋਂ ਨਹੀਂ ਡਰਦੀ। ਰਾਣ ਬਾਈ ਦੇ ਮੂੰਹ ਤੋਂ 'ਸੇਵਾ' ਦੀ ਸ਼ਕਤੀ ਪੈਕਟ ਵਾਲੀ

ਯੋਜਨਾ ਦਾ ਵਰਣਨ ਸੁਣ ਕੇ ਆਇਰਲੈਂਡ ਦੀ ਪ੍ਰਧਾਨ ਮੇਰੀ ਰੌਬਿੰਨਸਨ ਤਾਂ ਮੁਗਧ ਹੋ ਗਈ ਸੀ।

ਨਵੇਂ ਦੇਸ਼ ਦੱਖਣੀ ਅਫਰੀਕਾ ਦੇ ਸੰਵਿਧਾਨ ਵਿਚ (ਸਟਰੀਟ ਵੇਂਡਿੰਗ ਨੇ) ਮਹੱਲਿਆਂ ਵਿਚ ਫੇਰੀ ਲਾਉਣ ਨੂੰ ਬੁਨਿਆਦੀ ਹੱਕ ਦੇ ਰੂਪ ਵਿਚ ਸਥਾਪਤ ਕਰਨ ਵਿਚ ਸਾਡੀ ਡਰਬਨ ਸੇਵਾ (ਸੇਵੂ) ਦਾ ਹੀ ਯੋਗਦਾਨ ਰਿਹਾ ਹੈ। ਦਿੱਲੀ ਵਿਚ 'ਵਿਮੈਨਜ਼ ਵਰਲਡ ਬੈਂਕਿੰਗ' ਦਾ ਇਕ ਕੌਮਾਂਤਰੀ ਫੋਰਮ ਹੈ। ਇਸ ਫੋਰਮ ਵਿਚ ਨੀਦਰਲੈਂਡ, ਜਰਮਨੀ, ਅਮਰੀਕਾ ਸਮੇਤ ਪੰਦਰਾਂ ਦੇਸ਼ਾਂ ਦੇ ਵਿੱਤ ਮੰਤਰੀਆਂ ਦਾ ਜੋ ਪਾਲਿਸੀ ਫੋਰਮ ਹੋਇਆ, ਉਸ ਦੇ ਉਦਘਾਟਨ ਦੇ ਮੌਕੇ 'ਤੇ ਸਾਡੇ ਤਿੰਨ ਦਰਵਾਜ਼ਾ, ਪੂਰੀ ਬਾਜ਼ਾਰ ਦੀ ਚੰਦਰਾ ਭੈਣ ਜਾਗਰਿਆ ਨੇ ਪ੍ਰਮੁੱਖ ਭਾਸ਼ਣ ਦਿੱਤਾ। ਉਸ ਦੇ ਭਾਸ਼ਣ ਦੀ ਉਦਾਹਰਣ ਤਿੰਨੇ ਦਿਨਾਂ ਦੀਆਂ ਬੈਠਕਾਂ ਵਿਚ ਲਗਾਤਾਰ ਚਰਚਾ ਵਿਚ ਰਹੀ। ਵੀਡੀਓ ਸੇਵਾ ਦੀ ਮਜ਼ਦੂਰ ਵੀਡੀਓ ਟੀਮ ਨੇਮ ਨਾਲ ਬੰਗਲਾ ਦੇਸ਼ ਵਿਚ ਸਿਖਿਆ ਦੇਣ ਜਾਂਦੀ ਹੈ। ਪਾਕਿਸਤਾਨ ਦੀ ਅਖ਼ਤਰ ਬਾਨੋ ਹਰ ਸਾਲ ਕੱਪੜੇ 'ਤੇ ਵੈਜੀਟੇਬਲ ਡਿਜ਼ਾਇਨ ਤਕਨੀਕ ਦੀ ਸਿਖਲਾਈ ਲੈਣ ਲਈ ਆਪਣੀ ਦਸਤਕਾਰ ਟੀਮ ਨੂੰ ਇਥੋਂ ਦੀਆਂ ਛੀਬਾ ਇਸਤਰੀਆਂ ਦੀ ਆਬੋਦਾਨ ਸੰਮਤੀ ਦੇ ਕੋਲ ਭੇਜਦੀ ਹੈ। ਨਿਊਯਾਰਕ ਦੀ ਸ਼ਹਿਰੀ ਗਰੀਬੀ ਦੇ ਉਪਾਅ ਲੱਭਣ ਲਈ ਨਿਊਯਾਰਕ ਦੀ ਸਿੱਟੀ ਕੌਂਸਲ ਮੈਨੂੰ ਪੁੱਛਦੀ ਹੈ : ਗਰੀਬੀ ਨਿਵਾਰਨ ਵਿਚ ਗਰੀਬ ਲੋਕਾਂ ਦੀ ਭਾਗੀਦਾਰੀ ਕਿਵੇਂ ਹੋ ਸਕਦੀ ਹੈ ? ਇਸ ਸਭ ਦਾ ਕਾਰਣ ਕੀ ਹੈ ? ਕਾਰਣ ਇਹ ਹੈ ਕਿ ਦੁਨੀਆ ਗਰੀਬੀ ਦਾ ਹੱਲ ਖੋਜਦੀ ਹੈ ? ਹੋ ਸਕਦਾ ਹੈ ਇਸ ਦਾ ਉੱਤਰ 'ਸੇਵਾ' ਵਿਚ ਮਿਲ ਜਾਵੇ।

ਉਪਰੋਕਤ ਦੋ ਠੋਸ ਨਿਸ਼ਾਨਿਆਂ ਤਕ ਪਹੁੰਚਣ ਲਈ 'ਸੇਵਾ' ਦੀਆਂ ਸਰਗਰਮੀਆਂ ਵਿਚ ਕੁਝ ਇਕ ਪ੍ਰਮੁੱਖ ਸਰਗਰਮੀਆਂ ਵੀ ਸ਼ਾਮਲ ਹਨ : ਪਿੰਡ ਵਿਕਾਸ, ਬੈਂਕਿੰਗ, ਸਿਹਤ, ਬਾਲ-ਸੇਵਾ, ਨਿਵਾਸ, ਬੀਮਾ, ਤਾਲੀਮ, ਸਿਖਿਆ, ਕਾਨੂੰਨੀ ਸਹਾਇਤਾ, ਸਹਿਕਾਰੀ ਸੰਗਠਨਾਂ ਦਾ ਵਿਕਾਸ ਅਤੇ ਕੌਮੀ ਸੰਗਠਨਾਂ ਰਾਹੀਂ ਨੀਤੀ ਵਿਚ ਤਬਦੀਲੀ।

ਮੈਂਬਰ ਇਸਤਰੀਆਂ ਲਈ 'ਸੇਵਾ' ਕੀ ਹੈ ? ਕਿਹੜੇ ਕਿਹੜੇ ਵੱਖ ਵੱਖ ਰੂਪਾਂ ਵਿਚ ਉਹ 'ਸੇਵਾ' ਨੂੰ ਦੇਖਦੀਆਂ ਹਨ, ਇਹ ਗੱਲ ਇਕ ਸਵੈ-

ਮੁਲਾਂਕਣ ਵਿਚੋਂ ਉਭਰ ਕੇ ਸਾਹਮਣੇ ਆਈ ਸੀ।

'ਸੇਵਾ' ਭਾਵ ਅਸੀਂ ਲੋਕ, ਕੋਈ ਪਰਾਏ ਥੋੜ੍ਹਾ ਹਾਂ, ਇਸ ਵਿਚ।

"ਸੇਵਾ ਸਾਡੇ ਲਈ ਤਾਂ ਭਗਵਾਨ ਹੈ, ਸਾਡੀ ਸੰਮਤੀ ਪੁਜਾਰੀ ਹੈ ਅਤੇ ਅਸੀਂ ਇਸਤਰੀਆਂ ਇਸ ਦੀਆਂ ਸੇਵਿਕਾਵਾਂ ਹਾਂ।"

"ਸੇਵਾ ਇਕ ਇਮਾਰਤ ਹੈ। ਅਸੀਂ ਕਰਿੰਦੇ ਲੋਕ ਉਸ ਦੀਆਂ ਇੱਟਾਂ ਅਤੇ ਚਿਣਾਈ ਹਾਂ। ਇਮਾਰਤ ਸਭ ਨੂੰ ਆਸਰਾ ਦਿੰਦੀ ਹੈ।"

"ਅਸੀਂ ਮੋਰ ਹਾਂ। ਕੌਮੀ ਪੰਛੀ ਵਾਂਗ ਅਸੀਂ ਕੌਮੀ ਹਾਂ। ਅਸੀਂ ਮਾਣਮੱਤੇ ਹਾਂ।"

'ਸੇਵਾ' ਦੇ ਸੰਸਥਾਨਕ ਢਾਂਚੇ ਨੂੰ ਚੰਗੀ ਤਰ੍ਹਾਂ ਸਮਝ ਸਕਣਾ ਔਖਾ ਹੈ। ਜਿਵੇਂ ਜਿਵੇਂ ਜ਼ਰੂਰਤ ਮਹਿਸੂਸ ਹੁੰਦੀ ਗਈ, ਉਸੇ ਹਿਸਾਬ ਨਾਲ ਸਰਗਰਮੀਆਂ ਸ਼ੁਰੂ ਹੋਈਆਂ, ਵਿਕਸਿਤ ਹੋਈਆਂ ਅਤੇ ਫਿਰ ਸਥਾਪਤ ਹੋ ਗਈਆਂ। 'ਸੇਵਾ' ਇਕ ਮਿਸ਼ਨ ਵਾਂਗ ਹੈ। ਕਹਿਣਾ ਚਾਹੀਦਾ ਹੈ ਕਿ ਉਹ ਇਮਾਰਤ ਨਹੀਂ ਹੈ ਕਿ ਵਲਦਾਰ ਪੌੜੀਆਂ, ਮੰਜ਼ਿਲਾਂ, ਖ਼ੂਬਸੂਰਤ ਬਨੇਰੇ, ਛੱਤ ਸਭ ਕੁਝ ਸਪਸ਼ਟ ਦਿਖਾਈ ਦੇਵੇ। 'ਸੇਵਾ' ਦੇ ਬੋਹੜ ਰੂਪੀ ਦਰਖਤ ਦਾ ਤਣਾ ਮਜ਼ਬੂਤ ਹੈ, ਉਸ ਦੀਆਂ ਅਣਗਿਣਤ ਟਾਹਣੀਆਂ ਹਨ, ਲੱਖਾਂ ਪੱਤੇ ਹਨ, ਉਸ ਨੂੰ ਕੱਟਾਂਗੇ ਤਾਂ ਵੀ ਉਹ ਮਰੇਗਾ ਨਹੀਂ।

ਨਿੱਤ ਨਵੀਆਂ ਹਵਾਵਾਂ 'ਸੇਵਾ' ਵਿਚ ਚੱਲਦੀਆਂ ਰਹਿੰਦੀਆਂ ਹਨ। ਬਾਹਰ ਬੜਾ ਭਾਰੀ ਸਮੁੰਦਰ ਹੈ। ਇਸਤਰੀਆਂ ਮਧਾਣੀ ਹਨ, ਸਮੁੰਦਰ ਨੂੰ ਉਸ ਦਾ ਮੰਥਨ ਕਰ ਕੇ ਅੰਮ੍ਰਿਤ ਕੱਢਦੀਆਂ ਹਨ। ਸਮੁੰਦਰ ਬਹੁਤ ਕੁਝ ਹੈ, ਉਸ ਦੇ ਢੇਰ ਸਾਰੇ ਅਨੁਭਵ, ਜ਼ਰੂਰਤਾਂ, ਆਸ਼ਾਵਾਂ, ਸੁਪਨੇ, ਡਰ, ਚਿੰਤਾਵਾਂ, ਮਿੱਤਰਤਾ ਅਤੇ ਦੁਸ਼ਮਣੀ ਹਨ। ਨਿੱਤ ਨਵੀਆਂ ਸੰਮਤੀਆਂ ਬਣਾਈਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ ਕੁਝ ਦਰਜ ਕਰਵਾਉਣ ਜਾਂਦੀਆਂ ਹਨ, ਕੁਝ ਪਿੱਛੇ ਹਟ ਜਾਂਦੀਆਂ ਹਨ। ਬਨਾਸਕਾਂਠਾ ਦੇ 100 ਪਿੰਡਾਂ ਦੀ ਦਾਕਰਾ ਸਹਿਕਾਰੀ ਯੋਜਨਾ ਹੈ। ਇਸ ਦੇ ਅਧੀਨ ਗਰੀਬ ਇਸਤਰੀਆਂ ਆਪਣੀਆਂ ਉਤਪਾਦਕ ਸੰਮਤੀਆਂ ਬਣਾਉਂਦੀਆਂ ਹਨ। ਇਹ ਫੈਡਰੇਸ਼ਨ ਹਸਤਕਲਾ ਕਾਰੀਗਰ ਇਸਤਰੀਆਂ ਦੀ ਹੈ। ਦਾਕਰਾ ਸਮੂਹ ਵਲੋਂ ਬਣਾਈ ਫੈਡਰੇਸ਼ਨ ਦਾ ਅੱਜ ਕੁੱਲ ਉਤਪਾਦਨ ਅਤੇ ਵਿਕਰੀ ਮਾਧਿਅਮ ਦੇ ਨਾਲ

ਕੋਈ ਡੇਢ ਕਰੋੜ ਦਾ ਧੰਦਾ ਹੋਣ ਜਾ ਰਿਹਾ ਹੈ। ਜਿਵੇਂ ਇਕ ਕਾਰਪੋਰੇਟ ਕੰਪਨੀ ਨੂੰ ਹੀ ਦੇਖ ਲਓ। ਉਸ 'ਤੇ ਕਾਬੂ ਕਿਸੇ ਇਕ ਦਾ ਨਾ ਹੋ ਕੇ ਸਮੂਹਿਕ ਪੱਧਰ 'ਤੇ ਸਭ ਮੈਂਬਰਾਂ ਦਾ ਹੁੰਦਾ ਹੈ। ਮੁਨਾਫ਼ਾ ਕਿਸੇ ਇਕ ਦੀ ਜੇਬ ਵਿਚ ਨਹੀਂ ਜਾਂਦਾ ਸਗੋਂ ਸਾਰੇ ਮੈਂਬਰਾਂ ਵਿਚ ਵੰਡਿਆ ਜਾਂਦਾ ਹੈ। ਬਾਜ਼ਾਰ ਵਿਚ ਕੀ ਇਸ ਦੀ ਮੌਜੂਦਗੀ ਦਰਜ ਹੋਏ ਬਿਨਾਂ ਰਹਿ ਸਕਦੀ ਹੈ ?

ਇਸ ਬਹੁਤ ਸਾਰੇ ਉਤਸ਼ਾਹ ਪਿੱਛੇ ਅਨੇਕਾਂ ਅਨੇਕ ਅਸਫਲਤਾਵਾਂ, ਨਿਰਾਸ਼ਤਾਵਾਂ, ਅਵਿਸ਼ਵਾਸ ਲੁੱਕੇ ਹੋਏ ਹਨ, ਇਹ ਹਕੀਕਤ ਵੀ ਓਨੀ ਹੀ ਸਹੀ ਹੈ। ਮਜ਼ਦੂਰ ਇਸਤਰੀਆਂ ਕੋਈ ਇਕ ਬਰਾਬਰ ਜਨਤਾ ਨਹੀਂ ਹੈ। ਜਾਤ ਤੋਂ, ਵਰਗ ਤੋਂ, ਧੰਦੇ ਤੋਂ, ਨਾਂ ਤੋਂ, ਪੜ੍ਹਾਈ ਤੋਂ, ਰਹਿਣ-ਸਹਿਣ ਤੋਂ, ਉਹ ਵੱਖ ਵੱਖ ਹਨ। ਸਰਬ-ਸਾਧਾਰਣ ਗੱਲ ਸਿਰਫ ਇਹ ਹੈ ਕਿ ਉਹ ਸਭ ਗਰੀਬ ਹਨ ਅਤੇ ਇਸਤਰੀਆਂ ਹਨ। ਗਰੀਬੀ ਦੀ ਪੀੜ ਅਤੇ ਇਸਤਰੀ ਦੇਹ ਦੀ ਸੀਮਾ ਦਾ ਦਰਦ ਸਭ ਲਈ ਇਕੋ ਜਿਹਾ ਬੰਧਨ ਹੈ। ਉਨ੍ਹਾਂ ਲਈ ਸੰਗਠਿਤ ਹੋਏ ਰਹਿਣਾ ਬਹੁਤ ਮੁਸ਼ਕਲ ਹੁੰਦਾ ਹੈ। ਘੱਟ ਸਾਧਨਾਂ 'ਤੇ ਸਭ ਦੀ ਇਕੋ ਰਾਏ।

'ਸੇਵਾ' ਦੇ ਵਾਤਾਵਰਣ ਤੋਂ ਘਰ ਜਾਣ 'ਤੇ ਮਰਦ ਵਰਗ ਦੁਆਰਾ ਕਾਇਮ ਵਾਤਾਵਰਣ ਨੂੰ ਸਹਿਣਾ ਹੁੰਦਾ ਹੈ—ਇਨ੍ਹਾਂ ਦੋਹਾਂ ਵਿਚਕਾਰ ਸੰਤੁਲਨ ਬਣਾ ਕੇ ਆਪਣਾ ਰਾਹ ਅਪਨਾਉਣਾ ਉਨ੍ਹਾਂ ਲਈ ਬਹੁਤ ਮੁਸ਼ਕਲ ਹੁੰਦਾ ਹੈ। ਸੰਘ ਸ਼ਕਤੀ ਨੂੰ ਵਿਕਸਿਤ ਕੀਤਾ ਹੈ, ਥੋੜ੍ਹਾ ਆਧਾਰ ਵੀ ਦਿੱਤਾ ਹੈ। ਅਤੇ ਇਸ ਦੇ ਚੱਲਦਿਆਂ ਉਨ੍ਹਾਂ ਦੇ ਜੀਵਨ ਕੁਝ ਉਪਰ ਉਠੇ ਹਨ, ਇਹ ਵੀ ਸੱਚ ਹੈ ਪਰ ਬਾਹਰੀ ਸ਼ਕਤੀਆਂ ਤਾਂ ਬੇਕਾਬੂ ਹੀ ਹਨ। ਇਸੇ ਕਾਰਣ ਕਈ ਵਾਰ ਰੁਜ਼ਗਾਰੀ ਦੇ ਮੌਕੇ ਖੋਹੇ ਚਲੇ ਜਾਂਦੇ ਹਨ। ਇਕ ਪਾਸੇ ਤਾਂ ਮਜ਼ਦੂਰੀ ਦੀਆਂ ਦਰਾਂ ਵਧਾਉਂਦੇ ਹਨ ਪਰ ਦੂਜੇ ਪਾਸੇ ਰੁਪਏ ਦੀ ਕੀਮਤ ਘਟਦੀ ਜਾ ਰਹੀ ਹੈ। ਠੇਕੇਦਾਰੀ ਪ੍ਰਣਾਲੀ, ਅਧਿਕਾਰੀਆਂ ਦਾ ਕੰਟਰੋਲ, ਪੁਲਿਸ ਦੀ ਦਾਦਾਗਿਰੀ, ਧਰਮ ਦੇ ਨਾਂ 'ਤੇ ਜ਼ਹਿਰੀਲਾ ਪ੍ਰਚਾਰ ਇਕ ਗਰੀਬ ਦੀ ਥੋੜ੍ਹੀ ਜਿਹੀ ਆਮਦਨ ਵਿਚੋਂ ਬਹੁਤ ਵੱਡਾ ਹਿੱਸਾ ਖੋਹ ਲੈਂਦਾ ਆ ਰਿਹਾ ਹੈ। ਰੱਖਿਅਕ ਹੀ ਜਦ ਭੱਖਿਅਕ ਬਣ ਜਾਣ ਤਾਂ ਫਿਰ ਗਰੀਬ ਇਸਤਰੀਆਂ ਆਰਥਿਕ ਅਤੇ ਸਮਾਜਿਕ ਤੌਰ 'ਤੇ ਟੁੱਟ ਜਾਂਦੀਆਂ ਹਨ। ਸਾਹਮਣੇ ਕੋਈ

ਉੱਜਲ ਭਵਿੱਖ ਨਜ਼ਰ ਨਹੀਂ ਆਉਂਦਾ। ਗਰੀਬ ਇਸਤਰੀਆਂ ਲਈ ਨਾ ਤਾਂ ਨਵੇਂ ਤਕਨੀਕੀ ਸਾਧਨ ਹਨ ਅਤੇ ਨਾ ਹੀ ਉਨ੍ਹਾਂ ਲਈ ਸਿਖਲਾਈ ਦਾ ਪ੍ਰਬੰਧ ਹੀ ਹੈ। ਨਵੇਂ ਗਿਆਨ ਦੇ ਬੂਹੇ ਚੰਗੀ ਤਰ੍ਹਾਂ ਬੰਦ ਹਨ। ਉਹੀ ਚੁੱਲ੍ਹੇ ਅਤੇ ਉਹੀ ਪਿਸਾਈ ਅਤੇ ਉਹੀ ਖੂਹ, ਉਹੀ ਵਾੜੇ-ਗੁਹਾਰੇ ਲੱਖਾਂ ਗਰੀਬ ਇਸਤਰੀਆਂ ਦੇ ਭਾਗਾਂ ਵਿਚ ਤਾਂ ਹੁਣ ਵੀ ਲਿਖੇ ਹੋਏ ਹਨ। ਗਰੀਬੀ, ਅਨਪੜ੍ਹਤਾ, ਘੱਟ ਪੈਦਾਵਾਰ, ਭੇਦ ਭਾਵ, ਘੱਟ ਤਨਖਾਹ, ਢਿੱਡ ਪਾਲਣ ਦਾ ਨਿੱਤ ਦਿਨ ਸੰਘਰਸ਼, ਜ਼ਿਆਦਾ ਬੱਚੇ, ਕਮਜ਼ੋਰ ਸਿਹਤ ਅਤੇ ਵਧਦੀ ਜਾਂਦੀ ਬੇਰੁਜ਼ਗਾਰੀ ਆਦਿ ਇਸ ਸਭ ਦਾ ਇਹ ਜੀਵਨ-ਚੱਕਰ ਗਰੀਬ ਨੂੰ ਹੋਰ ਜ਼ਿਆਦਾ ਗਰੀਬੀ ਵੱਲ ਲੈ ਜਾਂਦਾ ਹੈ।

ਇਸ ਜੀਵਨ-ਚੱਕਰ ਨੂੰ ਕਿਤਿਉਂ ਨਾ ਕਿਤਿਉਂ ਤੋੜਨਾ ਹੀ ਪਵੇਗਾ। ਇਸ ਵਿਚ ਜ਼ੋਰਦਾਰ ਦਖਲ ਦੇ ਕੇ ਗਰੀਬੀ ਦੇ ਚੱਕਰ ਨੂੰ ਕਿਤੇ ਨਾ ਕਿਤੇ ਤਾਂ ਰੋਕਣਾ ਹੀ ਪਵੇਗਾ। ਗਰੀਬਾਂ ਨੂੰ ਆਪਣੇ ਸੰਗਠਨਾਂ ਦੇ ਹੋਣ ਦੀ ਜ਼ਰੂਰਤ ਤੋਂ ਤਾਂ ਇਨਕਾਰ ਨਹੀਂ ਕੀਤਾ ਜਾ ਸਕਦਾ, ਪਰ ਓਨਾ ਹੀ ਕਾਫੀ ਨਹੀਂ ਹੈ। ਆਪਣੀ ਇਕੱਲਿਆਂ ਦੀ ਤਾਕਤ ਨਾਲ ਉਹ ਕਿੰਨਾ ਲੜਨਗੀਆਂ, ਉਨ੍ਹਾਂ ਨੂੰ ਸਹਾਰੇ ਦੀ ਬਹੁਤ ਜ਼ਰੂਰਤ ਹੈ। ਬਾਹਰ ਤੋਂ ਵੱਡੇ ਪ੍ਰਭਾਵਸ਼ਾਲੀ ਦਖਲ ਦਾ ਹੋਣਾ ਬਹੁਤ ਜ਼ਰੂਰੀ ਹੈ। ਸਿਰਫ ਸਰਕਾਰੀ ਹੀ ਨਹੀਂ ਸਗੋਂ ਸਮੁੱਚੇ ਸਮਾਜ ਦੇ ਸਹਾਰੇ ਦਾ। ਤਦ ਹੀ ਲੋਕਤੰਤਰੀ ਆਜ਼ਾਦੀ ਦਾ ਲਾਭ ਜਨਤਾ ਨੂੰ, ਲੋਕਾਂ ਨੂੰ ਮਿਲਿਆ ਮੰਨਿਆ ਜਾਵੇਗਾ।

ਪ੍ਰਭਾਵੀ ਅਤੇ ਵੱਡੀ ਗਿਣਤੀ ਵਾਲੇ ਗਰੀਬਾਂ ਦੇ ਸੰਗਠਨ ਨੂੰ ਦੇਖ ਕੇ ਸਾਰੇ ਹੀ ਰਾਜਨੀਤਕ ਦਲ ਲਲਚਾਉਂਦੇ ਹਨ। ਉਨ੍ਹਾਂ ਤੋਂ ਲਾਭ ਉਠਾਉਣਾ ਚਾਹੁੰਦੇ ਹਨ। ਇਸ ਹਾਲਤ ਵਿਚ 'ਸੇਵਾ' ਨੂੰ ਤਾਂ ਆਮ ਧਾਰਾ 'ਤੇ ਚੱਲਣਾ ਹੀ ਹੈ। ਗਲਤੀ ਨਾਲ ਵੀ ਕਿਸੇ ਇਕ ਦਲ ਵਲ ਝੁਕਾਅ ਨਜ਼ਰ ਆਇਆ ਕਿ ਬਾਕੀ ਸਾਰੇ ਪੱਖ ਵਿਰੋਧੀ ਹੋ ਜਾਣਗੇ। ਇਸ ਤੋਂ ਇਲਾਵਾ ਸੰਜਮ ਵਰਤਣ ਵਿਚ ਜ਼ਰਾ ਵੀ ਭੁੱਲ ਹੋ ਜਾਣ 'ਤੇ ਨਿਸਚੇ ਹੀ 'ਸੇਵਾ' ਨੇ ਮਾਰ ਵੀ ਖਾਂਦੀ ਹੈ ਅਤੇ ਇਸ ਤੋਂ ਸਿੱਖਣ ਨੂੰ ਵੀ ਮਿਲਿਆ ਹੈ।

# ਅਰੋਗਤਾ

ਗੁਜਰਾਤ ਦੀਆਂ ਮਜ਼ਦੂਰ ਇਸਤਰੀਆਂ ਆਪਣੀ ਸਿਹਤ ਨੂੰ ਕਿਸ ਤਰ੍ਹਾਂ ਦੇਖਦੀਆਂ ਹਨ ? ਗੱਲਾ ਬਾਜ਼ਾਰ ਦੀਆਂ ਸਿਰ ਉਤੇ ਬੋਝ ਢੋਣ ਵਾਲੀਆਂ ਨੂੰ ਪਿੱਠ ਅਤੇ ਪੈਰ ਦਾ ਦਰਦ ਤਾਂ ਹੁੰਦਾ ਹੀ ਰਹਿੰਦਾ ਹੈ। "ਮੇਰਾ ਤਾਂ ਬਸ ਜ਼ਮੀਨ 'ਤੇ ਫੈਲ ਕੇ ਸੌਣ ਦਾ ਮਨ ਹੀ ਕਰਦਾ ਰਹਿੰਦਾ ਹੈ।" ਟੁੱਟ-ਫੁੱਟ ਵਿਚ ਲਿਆਂਦੇ ਗਏ ਸੀਮਿੰਟ ਦੇ ਬੋਰਿਆਂ ਨੂੰ ਨਵਾਂ ਕਰਦਿਆਂ ਇਸਤਰੀਆਂ ਸ਼ਿਕਾਇਤ ਕਰਦੀਆਂ ਹਨ ਕਿ ਉਨ੍ਹਾਂ ਦੀਆਂ ਉਂਗਲੀਆਂ ਕਾਣੀਆਂ ਹੋ ਜਾਂਦੀਆਂ ਹਨ, ਅੱਖਾਂ ਲਗਾਤਾਰ ਸੜਦੀਆਂ ਰਹਿੰਦੀਆਂ ਹਨ, "ਗੋਦ ਦੇ ਮੇਰੇ ਬੱਚੇ ਨੂੰ ਇਸ ਸੀਮਿੰਟ ਦੀ ਧੂੜ ਤੋਂ ਕੋਈ ਤਾਂ ਬਚਾ ਲਵੇ।" ਝੁੱਗੀਆਂ ਦੀਆਂ ਵਾਸੀ ਔਰਤਾਂ ਸਿਵਲ ਹਸਪਤਾਲ ਦੇ ਚੱਕਰ ਕੱਟਣ ਤੋਂ ਤੰਗ ਆ ਜਾਂਦੀਆਂ ਹਨ, "ਮੇਰਾ ਦਿਨ ਟੁੱਟਦਾ ਹੈ, ਉਸ ਦਾ ਕੀ ?" ਪਿੰਡ ਦੀਆਂ ਕਾਰੀਗਰ ਇਸਤਰੀਆਂ ਦੀ ਪਿੱਠ ਦਰਦ ਨਾਲ ਟੁੱਟਦੀ ਹੈ ਅਤੇ ਅੱਖਾਂ ਦੁਖਦੀਆਂ ਹਨ। ਪੱਥਰ ਤੋੜਨ ਵਾਲੀਆਂ ਨੂੰ ਵੀ ਪਿੱਠ ਦਾ ਦਰਦ ਸਤਾਉਂਦਾ ਹੈ। "ਖਾਨਗੀ ਡਾਕਟਰ ਬਹੁਤ ਪੈਸੇ ਲੈਂਦੇ ਹਨ।" ਖਾਸ ਢੰਗ ਨਾਲ ਛਿੱਲੇ ਗਏ ਮੂੰਗਫਲੀ ਦੇ ਦਾਣੇ (ਐਚ. ਪੀ. ਐਸ.) ਗੁਜਰਾਤ ਨੂੰ ਵਿਦੇਸ਼ੀ ਸਿੱਕਾ ਦਿਵਾਉਂਦੇ ਹਨ—ਇਹ ਤਾਂ ਠੀਕ ਹੈ ਪਰ ਇਨ੍ਹਾਂ ਦਾਣਿਆਂ ਨੂੰ ਇਸਤਰੀਆਂ ਆਪਣੇ ਬੁੱਲ੍ਹਾਂ ਨਾਲ ਛਿਲਦੀਆਂ ਹਨ ਤਾਂ ਕਿ ਬੀਜ ਦਾ ਵਿਸ਼ੇਸ਼ ਪੁੰਗਰਨਾ ਜਿਉਂ ਦਾ ਤਿਉਂ ਬਣਿਆ ਰਹੇ। ਪਰ ਇਸ ਪ੍ਰਕਿਰਿਆ ਵਿਚ ਇਨ੍ਹਾਂ ਇਸਤਰੀਆਂ ਦੇ ਬੁੱਲ੍ਹ ਇਸ ਤਰ੍ਹਾਂ ਛਿੱਲੇ ਜਾਂਦੇ ਹਨ ਕਿ ਸੀਜ਼ਨ ਦੇ ਦੌਰਾਨ ਇਕ ਕੱਪ ਚਾਹ ਦਾ ਵੀ ਉਹ ਨਹੀਂ ਪੀ ਸਕਦੀਆਂ। ਡੋਡੇ ਛਿੱਲਣ (ਕਪਾਹ ਦੇ) ਵਾਲੀਆਂ ਇਸਤਰੀਆਂ ਦੀਆਂ ਉਂਗਲੀਆਂ ਕੱਟ ਜਾਂਦੀਆਂ ਹਨ। ਕਪਾਹ ਦੀ ਗਰਮੀ ਦੇ ਚੱਲਦਿਆਂ ਮਾਹਵਾਰੀ ਬੇਨੇਮੀ ਹੋ ਜਾਂਦੀ ਹੈ। ਮਾਲ ਨਾਲ ਲੱਦੇ ਠੇਲ੍ਹੇ ਖਿੱਚਣ ਵਾਲੀਆਂ ਇਸਤਰੀਆਂ ਦਾ ਚੱਲਦਿਆਂ ਚੱਲਦਿਆਂ ਗਰਭਪਾਤ ਹੋ ਜਾਂਦਾ ਹੈ। ਚੌਰਸਤੇ 'ਤੇ ਗੋਡੇ ਦੇ ਟੁੱਟ ਜਾਣ ਦੀਆਂ ਦੁਰਘਟਨਾਵਾਂ ਤਾਂ ਜਿਵੇਂ ਆਮ ਗੱਲ ਹੈ। ਮਾਨਸਿਕ ਤਣਾਅ

ਵੀ ਬਹੁਤ ਹੈ। ਬੇਰੁਜ਼ਗਾਰੀ ਅਤੇ ਗਰੀਬੀ ਦੇ ਕਾਰਣ ਲਗਾਤਾਰ ਚਿੰਤਾ ਬਣੀ ਰਹਿੰਦੀ ਹੈ ਕਿ ਕੱਲ੍ਹ ਜੇਕਰ ਕੰਮ ਨਾ ਮਿਲਿਆ ਤਾਂ ਬੱਚਿਆਂ ਨੂੰ ਕੀ ਖੁਆਵਾਂਗੇ ? ਮਾਲ ਸਬਾਬ ਦੀ ਅਣਹੋਂਦ, ਪਤੀ ਦੀਆਂ ਬੁਰੀਆਂ ਆਦਤਾਂ, ਅਣਜਾਣੇ ਇਕੱਲ ਵਿਚ ਘਿਰੇ ਕੰਮ ਦੇ ਖੇਤਰ ਵਿਚ ਬਲਾਤਕਾਰ ਦਾ ਸਦਾ ਸਿਰ 'ਤੇ ਲਟਕਦਾ ਡਰ, ਸੂਦਖੋਰਾਂ ਦੀ ਠੇਕੇਦਾਰੀ ਦੀ ਪਰੇਸ਼ਾਨੀ, ਵਾਰ ਵਾਰ ਉਹੀ ਹੇਰਾਫੇਰੀ, ਉਹੀ ਗੌਰਵ ਨੂੰ ਸੱਟ ਮਾਰਨ ਵਾਲੀਆਂ ਘਟਨਾਵਾਂ—ਇਨ੍ਹਾਂ ਸਾਰੇ ਕਾਰਣਾਂ ਨਾਲ ਵੀ ਗਰੀਬ ਮਜ਼ਦੂਰਨਾਂ ਦੇ ਮਾਨਸਿਕ ਭਾਵ ਵੀ ਸਦਾ ਤੰਗ ਰਹਿੰਦੇ ਹਨ।

ਖ੍ਵਾਜਾ ਬੀਬੀ ਚਿੰਦੀ ਦੇ ਖੋਲ ਦੀ ਸਿਲਾਈ ਦਾ ਕੰਮ ਕਰਦੀ ਸੀ। ਚਾਰ ਬੱਚੇ ਛੱਡ ਕੇ ਉਸ ਦੇ ਪਤੀ ਸਵਰਗ ਸਿਧਾਰ ਗਏ ਸਨ। ਉਹ ਮਿੱਲ ਤੋਂ ਆਉਂਣ ਵਾਲੇ ਫਾਲਤੂ ਅਤੇ ਤਰ੍ਹਾਂ ਤਰ੍ਹਾਂ ਦੇ ਕੱਪੜਿਆਂ ਨੂੰ ਜੋੜ ਕੇ ਉਨ੍ਹਾਂ ਨੂੰ ਸਿਉਂਦੀ ਹੈ ਅਤੇ ਪੈਚਵਰਕ ਦਾ ਖੋਲ ਬਣਾਉਂਦੀ ਹੈ। ਉਸ ਦੀਆਂ ਸਾਰੀਆਂ ਸਾਥੀ ਇਸਤਰੀਆਂ ਨੇ ਮਿਲ ਕੇ 'ਸਬੀਨਾ' ਨਾਂ ਦੀ ਇਕ ਸੰਮਤੀ ਬਣਾਈ ਤਾਂ ਕਿ ਸਥਾਨਕ ਵਪਾਰੀ ਨਗ ਦੇ ਹਿਸਾਬ ਨਾਲ ਮਜ਼ਦੂਰੀ ਦੇ ਕੇ ਉਨ੍ਹਾਂ ਦੀ ਜੋ ਲੁੱਟ ਕਰਦੇ ਸਨ, ਉਹ ਨਾ ਕਰ ਸਕਣ ਅਤੇ ਉਹ ਸਿੱਧੀਆਂ ਹੀ ਬਾਜ਼ਾਰ ਵਿਚ ਵਿਕਰੀ ਕਰ ਸਕਣ।

ਕਾਫੀ ਲੰਬੇ ਸਮੇਂ ਤੋਂ ਖ੍ਵਾਜਾ ਬੀਬੀ ਟੀ. ਬੀ. ਦੀ ਬਿਮਾਰੀ ਨਾਲ ਪੀੜਤ ਸੀ। ਜਿਵੇਂ ਹੀ ਉਹ 'ਸੇਵਾ' ਦੀ ਅਰੋਗਤਾ ਟੀਮ ਨੂੰ ਮਿਲੀ ਕਿ ਤੁਰੰਤ ਉਸ ਨੂੰ ਟੀ. ਬੀ. ਹਸਪਤਾਲ ਲਿਜਾ ਕੇ ਦਵਾਈਆਂ ਮੁਹੱਈਆ ਕਰਵਾ ਦਿੱਤੀਆਂ। ਪਰ ਉਸ ਦੀ ਬਿਮਾਰੀ ਅੰਤਿਮ ਪੜਾਅ ਵਿਚ ਹੋਣ ਕਰਕੇ ਕਾਫੀ ਦੇਰ ਹੋ ਚੁੱਕੀ ਸੀ। ਖ੍ਵਾਜਾ ਬੀਬੀ ਆਪਣੇ ਬੱਚਿਆਂ ਦੇ ਚੰਗੇ ਭਵਿੱਖ ਲਈ ਜਿਉਂਦਾ ਰਹਿਣਾ ਚਾਹੁੰਦੀ ਸੀ, ਪਰ ਉਹ ਬਚ ਨਾ ਸਕੀ।

ਭਾਨੂੰ ਭੈਣ ਬੀੜੀ ਮਜ਼ਦੂਰ ਹੈ, 'ਸੇਵਾ' ਦੀ ਆਗੂ ਉਸ ਨੂੰ ਸਮਝਾਉਂਦੀ ਹੈ ਕਿ, "ਜਦੋਂ ਤਕ ਅਸੀ ਕੰਮ ਕਰਦੀਆਂ ਰਹਾਂਗੀਆਂ ਉਦੋਂ ਤਕ ਅਸੀਂ ਚੰਗੀ ਤਰ੍ਹਾਂ ਜੀਅ ਸਕਾਂਗੀਆਂ।" ਦੂਜਾ ਇਸਤਰੀਆਂ ਵਾਰ ਵਾਰ ਦੱਸਦੀਆਂ ਹਨ ਕਿ, "ਭੈਣ ਅਸੀ ਢਿੱਡ ਲਈ ਕੰਮ ਕਰਦੀਆਂ ਹਾਂ।"

ਪਿੰਡ ਦੀ ਗੱਲ ਕਰੀਏ ਜਾਂ ਝੌਂਪੜ-ਪੱਟੀ ਦੀਆਂ ਇਸਤਰੀਆਂ

ਲਗਾਤਾਰ ਕੰਮ ਅਤੇ ਕੰਮ ਦੀ ਸੁਰੱਖਿਆ ਦੀ, ਭਾਵ ਆਮਦਨ ਦੀ ਸੁਰੱਖਿਆ ਦੀ ਖੋਜ ਵਿਚ ਰਹਿੰਦੀਆਂ ਹਨ। ਇਸ ਤੋਂ ਇਲਾਵਾ ਇਸਤਰੀਆਂ ਨੂੰ ਖੁਰਾਕ ਨਾਲ ਸੰਬੰਧਿਤ ਅਤੇ ਸਮਾਜਿਕ ਸੁਰੱਖਿਆ ਦੀ ਜ਼ਰੂਰਤ ਹੈ। ਸਮਾਜਿਕ ਸੁਰੱਖਿਆ ਵਿਚ ਇਸਤਰੀਆਂ ਨੂੰ ਘੱਟ ਤੋਂ ਘੱਟ ਸਿਹਤ ਸੇਵਾ, ਬਾਲ-ਸੇਵਾ ਅਤੇ ਰਿਹਾਇਸ਼ ਦੀ ਜ਼ਰੂਰਤ ਹੈ। ਗਰੀਬ ਮਜ਼ਦੂਰ ਔਰਤਾਂ ਪਰਿਵਾਰ ਨਿਯੋਜਨ ਨੂੰ ਜ਼ਿਆਦਾ ਪਹਿਲ ਨਹੀਂ ਦਿੰਦੀਆਂ। ਸੱਚ ਪੁੱਛਿਆ ਜਾਵੇ ਤਾਂ ਪਰਿਵਾਰ ਨਿਯੋਜਨ ਨੂੰ ਲੈ ਕੇ ਗਰੀਬ ਇਸਤਰੀਆਂ ਦੇ ਵਿਚਾਰ ਪੜ੍ਹੇ ਲਿਖੇ ਮੱਧ ਵਰਗ ਦੀ ਤੁਲਨਾ ਵਿਚ ਕਾਫੀ ਵੱਖਰੇ ਹਨ। ਸੁਮਨ ਭੈਣ ਦਾਤਣ ਵੇਚਦੀ ਹੈ ਅਤੇ ਸਿਹਤ ਸੇਵਿਕਾ ਹੈ। ਇਸ ਦਾ ਕਹਿਣਾ ਹੈ ਕਿ, "ਸਾਡੇ ਇਥੇ ਅਜਿਹਾ ਹੈ ਭੈਣ, ਕਿ ਪੰਜ ਛੇ ਬੱਚੇ ਤਾਂ ਚਾਹੀਦੇ ਹੀ ਹਨ ਤਾਂ ਕਿ ਤਿੰਨ ਚਾਰ ਤਾਂ ਘੱਟ ਤੋਂ ਘੱਟ ਜੀਉਣ ਹੀ। ਜਦ ਅਸੀ ਕੰਮ 'ਤੇ ਜਾਂਦੀਆਂ ਹਾਂ ਤਾਂ ਬੱਚਿਆਂ ਨੂੰ ਨਾਲ ਲੈ ਜਾਂਦੀਆਂ ਹਾਂ। ਇਕ ਨੂੰ ਮੋਢੇ 'ਤੇ ਬਿਠਾ ਲੈਂਦੀਆਂ ਹਾਂ, ਇਕ ਉਂਗਲੀ ਫੜੀ ਰੱਖਦਾ ਹੈ ਅਤੇ ਇਕ ਅੰਦਰ। ਅਸੀਂ ਗਰੀਬ ਇਸਤਰੀਆਂ ਇਸੇ ਤਰ੍ਹਾਂ ਜਿਉਂਦੀਆਂ ਹਾਂ।

ਗਰੀਬ ਇਸਤਰੀਆਂ ਆਪਣੇ ਜੀਵਨ ਵਿਚ ਸੰਘਰਸ਼ ਕਰਦੀਆਂ ਰਹਿੰਦੀਆਂ ਹਨ ਅਤੇ ਆਪਣੇ ਵਰਗੀਆਂ ਮਜ਼ਦੂਰਨਾਂ ਵਿਚ ਰਹਿੰਦੀਆਂ ਹਨ। ਉਨ੍ਹਾਂ ਦਾ ਪਰਿਵਾਰ ਤਾਂ ਵੱਡਾ ਹੁੰਦਾ ਹੈ ਅਤੇ ਬਾਲ-ਮੌਤਾਂ ਦੀ ਗਿਣਤੀ ਵੀ ਜ਼ਿਆਦਾ ਹੁੰਦੀ ਹੈ। ਅਜਿਹਾ ਤਾਂ ਉਨ੍ਹਾਂ ਦੇ ਜੀਵਨ ਵਿਚ ਰੋਜ਼ ਹੀ ਹੁੰਦਾ ਦੇਖਣ ਨੂੰ ਮਿਲਦਾ ਹੈ। ਅਜਿਹੀ ਹਾਲਤ ਵਿਚ ਉਨ੍ਹਾਂ ਦੇ ਪੱਕ ਚੁੱਕੇ ਵਿਚਾਰਾਂ ਨੂੰ ਬਦਲਣ ਵਿਚ ਸਮਾਂ ਲੱਗਦਾ ਹੈ। ਉਨ੍ਹਾਂ ਦੇ ਨਿੱਤ ਦਿਨ ਅਨੁਭਵ ਵਿਚ ਤਬਦੀਲੀ ਆਉਂਦੀ ਹੈ ਤਾਂ ਹੀ ਉਹ ਸੋਚਣਾ ਸ਼ੁਰੂ ਕਰਦੀਆਂ ਹਨ।

ਮਹਿਲਾ ਸਮੂਹ, ਸਿਹਤ-ਸੇਵਾ ਮੁਹੱਈਆ ਕਰਾਉਣ ਵਾਲੀਆਂ ਸੰਸਥਾਵਾਂ ਅਤੇ ਸੁਧਾਰ ਦੇ ਮਾਧਿਅਮ ਨਾਲ ਪਤਾ ਲੱਗਦਾ ਹੈ ਕਿ ਆਪਣੇ ਪਰਿਵਾਰ ਦਾ ਨਿਯੋਜਨ ਇਸਤਰੀਆਂ ਦੇ ਹੱਥ ਵਿਚ ਨਹੀ ਹੈ। ਜਿਸ ਤਰ੍ਹਾਂ ਸਮਾਜਿਕ ਅਤੇ ਆਰਥਿਕ ਸਥਿਤੀਆਂ ਵੀ ਉਨ੍ਹਾਂ ਦੇ ਹੱਥ ਵਿਚ ਨਹੀ ਹਨ ਉਸੇ ਤਰ੍ਹਾਂ ਉਨ੍ਹਾਂ ਦਾ ਸਰੀਰ ਵੀ ਉਨ੍ਹਾਂ ਦੇ ਆਪਣੇ ਹੱਥ ਵਿਚ ਨਹੀ ਹੈ। ਇਸਤਰੀਆਂ

ਦੀ ਇਹੀ ਅਸਲੀਅਤ ਹੈ, ਜਿਸ ਨੂੰ ਉਹ ਸਵੀਕਾਰ ਕਰਦੀਆਂ ਹਨ। ਸਾਡੇ ਮਰਦ ਪ੍ਰਧਾਨ ਸਮਾਜ ਵਿਚ, ਸਾਡੇ ਦੇਸ਼ ਦੇ ਰਵਾਇਤੀ ਸਭਿਆਚਾਰ ਨੂੰ ਦੇਖਦਿਆਂ ਇਹ ਸਾਰੀਆਂ ਚੀਜ਼ਾਂ ਮਰਦ ਦੇ ਹੱਥ ਵਿਚ ਰਹਿੰਦੀਆਂ ਹਨ।

ਅਜਿਹੀਆਂ ਸਥਿਤੀਆਂ ਨੂੰ ਬਦਲਣ ਦੀ ਪ੍ਰਕਿਰਿਆ ਹੌਲੀ ਅਤੇ ਮੁਸ਼ਕਲ ਹੈ। ਨਿੱਜੀ ਅਤੇ ਸਮਾਜਿਕ ਪੱਧਰ 'ਤੇ ਤਬਦੀਲੀ ਦੀ ਜ਼ਰੂਰਤ ਹੈ ਅਤੇ ਉਹ ਹੋ ਸਕਦੀ ਹੈ। ਇਸਤਰੀਆਂ ਆਰਥਿਕ ਤੌਰ ਤੇ ਆਤਮ-ਨਿਰਭਰ ਹੋਣ ਅਤੇ ਉਨ੍ਹਾਂ ਨੂੰ ਕੰਮ ਅਤੇ ਆਮਦਨ ਦਾ ਭਰੋਸਾ ਮਿਲੇ ਤਾਂ ਹੀ ਸਮਾਜ ਵਿਚ ਤਬਦੀਲੀ ਹੋ ਸਕਦੀ ਹੈ। ਉਹ ਆਪਣੇ ਭਵਿੱਖ ਲਈ ਵੀ ਪ੍ਰਬੰਧ ਕਰਦੀਆਂ ਹਨ। ਅਜਿਹਾ ਪਰਿਵਰਤਨ ਆਉਂਦਾ ਹੈ ਤਾਂ ਇਸਤਰੀਆਂ ਆਪਣੀ ਗਿਣਤੀ ਕਰਦੀਆਂ ਹਨ, ਪਰਿਵਾਰ ਅਤੇ ਸਮਾਜ ਵਿਚ ਉਨ੍ਹਾਂ ਦਾ ਮਹੱਤਵਪੂਰਣ ਯੋਗਦਾਨ ਮੰਨਿਆ ਜਾਂਦਾ ਹੈ। ਇਸਤਰੀਆਂ ਇਕੱਠੀਆਂ ਹੋ ਕੇ ਸੰਗਠਿਤ ਹੁੰਦੀਆਂ ਹਨ ਅਤੇ ਆਪਣੀਆਂ ਸਮੱਸਿਆਵਾਂ ਨੂੰ ਆਪ ਹੀ ਹੱਲ ਕਰਨ ਲੱਗਦੀਆਂ ਹਨ। ਸਮਾਜ ਅਤੇ ਅਰਥ-ਤੰਤਰ ਵਿਚ ਵੀ ਉਨ੍ਹਾਂ ਦੀ ਅਗਵਾਈ ਵਧਦੀ ਹੈ।

'ਸੇਵਾ' ਦੁਆਰਾ ਕੀਤਾ ਗਿਆ ਅਧਿਐਨ ਦੱਸਦਾ ਹੈ ਕਿ ਸੰਗਠਿਤ ਕਰਨ ਨਾਲ ਇਸਤਰੀਆਂ ਦੇ ਨਿੱਜੀ ਦ੍ਰਿਸ਼ਟੀਕੋਣ ਵਿਚ ਤਬਦੀਲੀ ਆਉਂਦੀ ਹੈ। ਇਸ ਦਾ ਕਾਰਣ ਇਹ ਹੈ ਕਿ ਇਸਤਰੀਆਂ ਘਰ ਤੋਂ ਬਾਹਰ ਨਿਕਲ ਕੇ ਦੂਸਰੀਆਂ ਇਸਤਰੀਆਂ ਨਾਲ ਮਿਲਦੀਆਂ ਹਨ। ਨਵੀਂ ਜਾਣਕਾਰੀ ਪ੍ਰਾਪਤ ਕਰਦੀਆਂ ਹਨ ਅਤੇ ਬਾਹਰ ਦੀ ਦੁਨੀਆ ਵਿਚ ਉਪਲੱਬਧ ਸੇਵਾਵਾਂ ਦਾ ਲਾਭ ਉਠਾਉਣ ਲੱਗਦੀਆਂ ਹਨ। ਇਸ ਅਧਿਐਨ ਨਾਲ ਸਾਨੂੰ ਪਤਾ ਲੱਗਦਾ ਹੈ ਕਿ ਕੰਮ ਦੀ ਸੁਰੱਖਿਆ ਮਿਲਣ ਨਾਲ ਇਸਤਰੀਆਂ ਆਸ਼ਾਵਾਦੀ ਹੋ ਜਾਂਦੀਆਂ ਹਨ ਅਤੇ ਆਪਣੇ ਭਵਿੱਖ ਦਾ ਪ੍ਰਬੰਧ ਕਰਨ ਲੱਗਦੀਆਂ ਹਨ।

ਇਨ੍ਹਾਂ ਇਸਤਰੀਆਂ ਦੇ ਕੋਲ ਨਿਯੋਜਨ ਦੇ ਸੰਬੰਧ ਵਿਚ ਫੈਸਲਾ-ਸ਼ਕਤੀ ਨਹੀਂ ਹੁੰਦੀ ਹੈ। ਪਰ ਨਿੱਜੀ ਅਤੇ ਸਰਕਾਰੀ ਅਰੋਗ ਕਰਮਚਾਰੀਆਂ ਦੇ ਸੰਪਰਕ ਵਿਚ ਆਉਂਦੀਆਂ ਹਨ ਤਦ ਉਨ੍ਹਾਂ ਦਾ ਵਿਹਾਰ ਤੇ ਰੁਖ ਇਸਤਰੀਆਂ ਵੱਲ ਨਹੀਂ ਹੁੰਦਾ। ਉਹ ਇਸਤਰੀਆਂ ਨੂੰ ਲਾਚਾਰ, ਅਗਿਆਨੀ ਅਤੇ ਦਇਆ-ਦਾਨ ਦੀ ਜ਼ਰੂਰਤ ਵਾਲੀਆਂ ਦੇ ਰੂਪ ਵਿਚ ਦੇਖਦੇ ਹਨ।

ਇਹ ਕਰਮਚਾਰੀ ਇਸਤਰੀਆਂ ਦੀ ਸਿਹਤ ਦੇ ਅਨੁਭਵਾਂ ਅਤੇ ਜ਼ਰੂਰਤਾਂ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ।

ਸਿਹਤ ਜਾਂ ਤੰਦਰੁਸਤੀ ਕੋਈ ਅਜਿਹੀ ਚੀਜ਼ ਨਹੀਂ ਕਿ ਕੋਈ ਕਿਸੇ ਨੂੰ ਭੇਟ ਵਿਚ ਦੇ ਸਕੇ। 'ਸੇਵਾ' ਦੇ ਵੱਡੇ ਪੱਧਰ 'ਤੇ ਸਿਹਤ ਸੇਵਿਕਾਵਾਂ ਨੂੰ ਤਿਆਰ ਕੀਤਾ ਹੈ ਜੋ ਖੁਦ ਹੀ ਆਪਣੇ ਪਿੰਡ ਦੀਆਂ ਇਸਤਰੀਆਂ ਦੀ ਮੁੱਢਲੀ ਸਿਹਤ ਸੇਵਾ ਕਰ ਸਕਣ। ਉਨ੍ਹਾਂ ਦੀ ਸਿੱਖਿਆ ਲਗਾਤਾਰ ਅਤੇ ਗੰਭੀਰ ਰੂਪ ਵਿਚ ਹੋਈ ਹੈ। ਸਿਹਤ ਦੀ ਸਿੱਖਿਆ ਵੀ ਪ੍ਰਦਾਨ ਕਰਦੀਆਂ ਹਨ ਅਤੇ ਸੰਭਾਲ ਤੇ ਦਵਾਈਆਂ ਵੀ ਦਿੰਦੀਆਂ ਹਨ। ਜਿਨ੍ਹਾਂ ਪਿੰਡਾਂ ਵਿਚ ਦਾਈਆਂ ਨੂੰ ਸਿਖਿਆ ਦੇ ਕੇ ਸਿਹਤ ਸੇਵਿਕਾ ਦੇ ਰੂਪ ਵਿਚ ਤਿਆਰ ਕੀਤਾ ਹੈ, ਉਥੇ ਸਿਹਤ ਕਾਰਜ ਜ਼ਿਆਦਾ ਚੰਗੀ ਤਰ੍ਹਾਂ ਹੋ ਗਿਆ ਹੈ।

ਸਿਹਤ ਸਿੱਖਿਆ ਵਿਚ ਪੌਸ਼ਟਿਕ ਖੁਰਾਕ ਦਾ ਗਿਆਨ ਮਹੱਤਵਪੂਰਣ ਹੈ ਪਰ ਅਜਿਹੀ ਪੌਸ਼ਟਿਕ ਖੁਰਾਕ ਮਿਲਣੀ ਵੀ ਤਾਂ ਚਾਹੀਦੀ ਹੈ। ਰਾਸ਼ਨ ਦੀਆਂ ਦੁਕਾਨਾਂ ਪਿੰਡ ਵਿਚ ਥੋੜ੍ਹੀਆਂ ਹੀ ਹੁੰਦੀਆਂ ਹਨ। ਖਰੀਦ-ਸ਼ਕਤੀ ਵੀ ਤਾਂ ਹੋਣੀ ਚਾਹੀਦੀ ਹੈ। ਬਨਾਸਕਾਂਠਾ ਦੇ ਸਾਂਤਲਪੁਰ ਦੇ ਪਿੰਡਾਂ ਵਿਚ ਇਕ ਸ਼ਕਤੀ-ਪੈਕਟ ਯੋਜਨਾ ਪਿਛਲੇ ਪੰਜ ਸਾਲਾਂ ਤੋਂ ਚਲਾਈ ਜਾ ਰਹੀ ਹੈ ਅਤੇ ਇਸ ਯੋਜਨਾ ਦਾ ਅਨੁਭਵ ਕਾਫੀ ਲਾਭਕਾਰੀ ਸਾਬਤ ਹੋਇਆ ਹੈ। ਪਿੰਡ ਦੀਆਂ ਬੱਚਤ ਸੰਮਤੀਆਂ ਆਟਾ, ਦਾਲਾਂ, ਤੇਲ, ਪਿਆਜ਼, ਆਲੂ, ਗੁੜ, ਚਾਹ ਦੇ ਪੈਕਟ ਬਣਾ ਕੇ ਨਾ ਮੁਨਾਫ਼ਾ ਨਾ ਘਾਟਾ ਦੇ ਤੌਰ 'ਤੇ ਮੈਂਬਰ ਇਸਤਰੀਆਂ ਨੂੰ ਮੁਹਈਆ ਕਰਵਾਉਂਦੀਆਂ ਹਨ। ਬਿਲਕੁਲ ਸਰਹੱਦ ਦਾ ਪਿੰਡ ਹੈ ਆਂਤਰਨੇਸ਼। ਉਥੇ ਦੀ ਆਗੂ ਰਾਣ ਭੈਣ ਦਾ ਕਹਿਣਾ ਹੈ ਕਿ ਸ਼ਕਤੀ ਪੈਕਟ ਵੇਚਣ ਦਾ ਪੁੰਨ-ਕਾਰਜ ਮੈਂ ਕਰਦੀ ਹਾਂ। ਸਿੱਧਾ ਸਾਮਾਨ ਦੇ ਨਾਲ ਮੈਂ ਅਰੋਗਤਾ ਦੀਆਂ ਪੁੜੀਆਂ ਵੀ ਦਿੰਦੀ ਹਾਂ। ਇਸਤਰੀਆਂ ਨੂੰ ਕਹਿੰਦੀ ਕਿ ਹਾਂ ਗੁੜ ਖਾਓ, ਜੋ ਮਿਹਨਤ ਕਰਦੇ ਹਨ, ਉਹ ਗੁੜ ਖਾਂਦੇ ਹਨ।

ਆਂਣਦ ਤਹਿਸੀਲ ਦੇ ਪਿੰਡਾਂ ਦੀਆਂ ਬੱਚਤ ਸੰਮਤੀਆਂ ਘਰਾਂ (ਮਿੱਟੀ ਦੇ) ਦੀ ਮੁਰੰਮਤ ਅਤੇ ਸੁਧਾਰ ਲਈ ਕਰਜ਼ਾ ਦਿੰਦੀਆਂ ਹਨ। ਦੇਸੀ ਤਰੀਕੇ ਦੇ ਪਖਾਨੇ ਅਤੇ ਇਸ਼ਨਾਨ ਘਰ ਬਣਾ ਕੇ ਸਿਹਤ ਦੀ ਰੱਖਿਆ ਕਰਦੀਆਂ ਹਨ। ਦੋ ਸਾਲ ਪਹਿਲਾਂ ਹੜ੍ਹ ਵਿਚ ਛੇ ਸੌ ਘਰ ਰੁੜ ਗਏ ਸਨ। ਉਨ੍ਹਾਂ

ਸਾਰਿਆਂ ਨੂੰ ਪਿੰਡ ਦੀਆਂ ਬੱਚਤ ਸੰਮਤੀਆਂ ਨੇ ਫਿਰ ਤੋਂ ਖੜਾ ਕਰ ਦਿੱਤਾ ਅਤੇ ਹਰ ਘਰ ਦੇ ਨਾਲ ਇਸ਼ਨਾਨ ਘਰ ਅਤੇ ਪਖ਼ਾਨੇ ਬਣਾ ਦਿੱਤੇ।

ਠੇਲਾ ਚਲਾਉਣ ਵਾਲੇ ਹੱਦ ਤੋਂ ਜ਼ਿਆਦਾ ਭਾਰ ਖਿੱਚਦੇ ਹਨ। ਖਿੱਚਣ ਦੇ ਵਜ਼ਨ ਦੀ ਹੱਦ ਤੈਅ ਕਰਨ ਦਾ ਮਿਉਂਸਪਲ ਨਿਯਮ 'ਸੇਵਾ' ਦੀਆਂ ਕੋਸ਼ਿਸ਼ਾਂ ਨਾਲ ਬਣਿਆ ਹੈ ਤਦ ਤੋਂ ਗਰਭਪਾਤ ਦੀਆਂ ਘਟਨਾਵਾਂ ਵਿਚ ਕਮੀ ਆਈ ਹੈ। ਅਹਿਮਦਾਬਾਦ ਦੇ ਨੈਸ਼ਨਲ ਇੰਸਟੀਚਿਊਟ ਆਫ ਡਿਜ਼ਾਈਨ ਦੀ ਸਲਾਹ-ਸੰਸ਼ੋਧਨ ਦੇ ਮੁਤਾਬਕ ਹੱਥ ਠੇਲੇ ਦਾ ਨਵਾਂ ਡਿਜ਼ਾਇਨ ਅਜਿਹਾ ਬਣਾਇਆ ਹੈ ਕਿ ਉਸ ਵਿਚ ਮਿਹਨਤ ਘੱਟ ਲੱਗੇ। ਇਸ ਤੋਂ ਇਲਾਵਾ ਇਸ ਵਿਚ ਬਰੇਕ ਸਿਸਟਮ ਵੀ ਬਣਾਇਆ ਗਿਆ ਹੈ, ਪਰ ਇਹ ਪ੍ਰਯੋਗ ਸਫਲ ਨਹੀਂ ਹੋਇਆ। ਪੁਰਾਣੀ ਰਟ ਦੀ ਆਦਤ ਤੋਂ ਇਲਾਵਾ ਨਵਾਂ ਸਿਸਟਮ ਮਹਿੰਗਾ ਵੀ ਪਿਆ। ਸਿਲਾਈ ਕਰਨ ਵਾਲੀਆਂ ਦਾ ਲੱਕ ਆਕੜ ਜਾਂਦਾ ਹੈ। ਧੌਣ ਵਿਚ ਦਰਦ ਹੋਣ ਲੱਗ ਜਾਂਦਾ ਹੈ। ਉਨ੍ਹਾਂ ਲਈ ਇਕ ਉੱਚੀ ਕੁਰਸੀ ਬਣਾਈ ਗਈ, ਨਵੀਂ ਕਿਸਮ ਦੇ ਝਾੜੂ, ਟੋਕਰੇ, ਰੱਸੇ ਨਾਲ ਕਚਰਾ ਉਠਾਉਣ ਲਈ ਚਿਮਟਾ, ਸਫਾਈ ਕਰਨ ਵਾਲਿਆਂ ਲਈ ਮੌਜੇ, ਮਾਸਕ, ਬੋਰੇ ਤਿਆਰ ਕੀਤੇ ਗਏ। ਇਨ੍ਹਾਂ ਸਾਧਨਾਂ ਵਿਚ ਵੀ ਸੰਪੂਰਣਤਾ ਨਹੀਂ ਮਿਲੀ ਕਿਉਂਕਿ ਨਵੇਂ ਸਾਧਨ ਮਹਿੰਗੇ ਪੈਂਦੇ ਹਨ। ਇਸ ਤੋਂ ਇਲਾਵਾ ਮਜ਼ਦੂਰ ਇਸਤਰੀਆਂ ਦੀ ਆਪਣੀ ਵੀ ਮਾਨਸਿਕ ਉਤਸੁਕਤਾ ਨਵੇਂ ਸਾਧਨਾਂ ਪ੍ਰਤੀ ਘੱਟ ਹੁੰਦੀ ਹੈ ਅਤੇ ਫਿਰ ਸਮਾਜ ਦਾ ਬੋਧ ਆਦਿ ਤਾਂ ਹੈ ਹੀ।

## ਬੱਚਿਆਂ ਦੀ ਦੇਖ-ਭਾਲ

ਮਾਂ ਕੰਮ 'ਤੇ ਜਾਵੇ, ਉਸ ਦੌਰਾਨ ਬੱਚੇ ਦੀ ਦੇਖ-ਭਾਲ ਵੀ ਇਕ ਮਹੱਤਵਪੂਰਣ ਸੇਵਾ ਹੈ ਅਤੇ ਇਸ 'ਤੇ ਮਜ਼ਦੂਰ ਇਸਤਰੀਆਂ ਦੀ ਆਰਥਿਕ ਅਤੇ ਸਿਹਤ ਦੀ ਹਾਲਤ ਨਿਰਭਰ ਕਰਦੀ ਹੈ। ਇਹ ਮਾਤਾਵਾਂ ਕਈ ਵਾਰ ਆਪਣੇ ਬੱਚਿਆਂ ਦੀ ਕੀਮਤ 'ਤੇ ਹੀ ਕਮਾਈ ਕਰਦੀਆਂ ਹਨ। ਇਸ ਲਈ

'ਸੇਵਾ' ਦੀਆਂ 'ਸੰਗਿਨੀ' ਨਾਮਕ ਬਾਲ-ਸੇਵਾ ਸਹਿਕਾਰੀ ਸੰਮਤੀਆਂ 600 ਮੈਂਬਰਾਂ ਦੇ ਬੱਚਿਆਂ ਲਈ ਬਾਲ-ਹਿਫਾਜ਼ਤ ਦੇ ਦਿਨ-ਕੇਂਦਰ ਚਲਾਉਂਦੀਆਂ ਹਨ। 'ਸੇਵਾ' ਯੂਨੀਅਨ ਇਨ੍ਹਾਂ ਸੰਮਤੀਆਂ ਦਾ ਮਾਰਗ ਦਰਸ਼ਨ ਕਰਦੀ ਹੈ ਅਤੇ ਸਿੱਖਿਆ ਮੁਹਈਆ ਕਰਵਾਉਂਦੀ ਹੈ। ਇਹ ਦ੍ਰਿਸ਼ਟੀਕੋਣ 'ਸੇਵਾ' ਵਲੋਂ ਬਣਾਈਆਂ ਸਾਰੀਆਂ ਸੰਮਤੀਆਂ 'ਤੇ ਲਾਗੂ ਹੁੰਦਾ ਹੈ। ਇਸ ਵਿਚ ਮੈਂਬਰ ਇਸਤਰੀਆਂ ਵੀ ਸੰਮਤੀ ਦੀਆਂ ਸੰਚਾਲਕ ਅਤੇ ਮਾਲਕ ਦੇ ਰੂਪ ਵਿਚ ਤਿਆਰ ਹੁੰਦੀਆਂ ਹਨ। ਲੋਕਤੰਤਰੀ ਸੰਚਾਲਨ ਦੀ ਇਹ ਬੁਨਿਆਦ ਹੈ। ਆਂਣਦ ਤਹਿਸੀਲ ਵਿਚ ਸ਼ੈਸ਼ਬ ਬਾਲ-ਸੇਵਾ ਸੰਮਤੀ ਵੀ ਇਸੇ ਤਰ੍ਹਾਂ ਦੇ 3000 ਖਲੀ ਮਜ਼ਦੂਰਾਂ ਅਤੇ ਖੇਤ ਮਜ਼ਦੂਰ ਮੈਂਬਰ ਇਸਤਰੀਆਂ ਲਈ ਦਿਨ-ਕੇਂਦਰ ਚਲਾਉਂਦੀ ਹੈ। ਨਤੀਜੇ ਵਜੋਂ ਇਨ੍ਹਾਂ ਮਾਵਾਂ ਦੀ ਪੈਦਾਵਾਰ ਅਤੇ ਆਮਦਨ ਵਧੀ ਹੈ। ਮਾਂਵਾਂ ਬੱਚਿਆਂ ਦੇ ਵਿਕਾਸ ਵਿਚ ਦਿਲਚਸਪੀ ਲੈਣ ਲੱਗੀਆਂ ਹਨ ਅਤੇ ਪਿਤਾ ਵੀ ਬੱਚਿਆਂ ਦੇ ਵਿਕਾਸ ਬਾਰੇ ਜਾਣਨ ਲਈ ਉਤਸੁਕ ਹੋਏ ਹਨ। ਸਭ ਤੋਂ ਵਿਸ਼ੇਸ਼ ਗੱਲ ਤਾਂ ਇਹ ਹੋਈ ਕਿ ਜਿਨ੍ਹਾਂ ਤੰਬਾਕੂ ਦੇ ਖਲੀ ਮਾਲਕਾਂ ਵਿਰੁਧ 'ਸੇਵਾ' ਯੂਨੀਅਨ ਭਾਅ ਵਧਾਉਣ ਲਈ ਲੜਦੀ ਹੈ ਅਤੇ ਅਦਾਲਤ ਕੇਸ ਕਰਦੀ ਹੈ, ਉਹੀ ਮਾਲਕ ਸਰਪੰਚ ਦੇ ਤੌਰ 'ਤੇ ਪਿੰਡ ਵਿਚ 'ਸੇਵਾ' ਦੇ ਇਨ੍ਹਾਂ ਬਾਲ ਕੇਂਦਰਾਂ ਲਈ ਥਾਂ ਮੁਹਈਆ ਕਰਾਉਂਦੇ ਹਨ ਅਤੇ ਸਾਲ ਭਰ ਦੀ ਕੁਝ ਰਸਦ ਵੀ ਇਕੱਠੀ ਕਰ ਦਿੰਦੇ ਹਨ। "ਅਜਿਹਾ ਤਾਂ ਤੁਹਾਡੇ ਗਾਂਧੀ ਦੇ ਗੁਜਰਾਤ ਵਿਚ ਹੀ ਹੋ ਸਕਦਾ ਹੈ।" ਅਜਿਹਾ ਕਈ ਵਾਰ ਸੁਣਨ ਨੂੰ ਮਿਲਦਾ ਹੈ। "ਮਾਲਕ ਯੂਨੀਅਨ ਦੀ ਸਹਾਇਤਾ ਕਰੇ ਅਤੇ ਯੂਨੀਅਨ ਸਹਾਇਤਾ ਲੈ ਲਵੇ ?" ਖ਼ੈਰ ਸਮੱਸਿਆ ਤਾਂ ਇਹ ਹੈ ਕਿ ਦੇਸ਼ ਦੇ ਛੇ ਕਰੋੜ ਬੱਚੇ ਜੋ ਬਿਲਕੁਲ ਹੀ ਹੇਠਲੇ ਪੱਧਰ ਦੀ ਘੱਟ ਪੌਸ਼ਟਿਕ ਖੁਰਾਕ ਤੋਂ ਪੀੜਤ ਹਨ, ਉਨ੍ਹਾਂ ਲਈ ਕਿੰਨੇ ਅਜਿਹੇ ਦਿਨ-ਕੇਂਦਰਾਂ ਦੀ ਸਹੂਲਤ ਨਹੀਂ ਹੈ। ਮੌਜੂਦਾ ਸਰਕਾਰੀ ਯੋਜਨਾ ਤਾਂ ਸਿਰਫ ਤਿੰਨ ਲੱਖ ਬੱਚਿਆਂ ਤਕ ਹੀ ਪਹੁੰਚਦੀ ਹੈ। ਆਈ. ਸੀ. ਡੀ. ਐਸ. ਦੀ ਯੋਜਨਾ ਵੀ ਸਿਰਫ ਦਸ ਬੱਚਿਆਂ ਦੀ ਹੀ ਦੁਪਹਿਰ ਨੂੰ ਦੇਖ-ਭਾਲ ਕਰਦੀ ਹੈ।

'ਸੇਵਾ' ਦੇ ਦੁਪਹਿਰ ਦੀ ਰੱਖਿਆ ਕਰਨ ਵਾਲੇ ਕੇਂਦਰਾਂ ਤੋਂ ਪਤਾ ਲੱਗਦਾ ਹੈ ਕਿ ਸਪਸ਼ਟ ਰੂਪ ਵਿਚ ਇਹ ਕੇਂਦਰ ਮਜ਼ਦੂਰ ਮਾਂਵਾਂ ਲਈ

ਕਾਫੀ ਲਾਭਦਾਇਕ ਸਾਬਤ ਹੋਏ ਹਨ। ਮਾਂਵਾਂ ਦੀ ਆਮਦਨ 50 ਰੁਪਏ ਤੋਂ 300 ਰੁਪਏ ਤਕ ਵਧੀ ਹੈ। ਸੁਰਿੰਦਰ ਨਗਰ ਜ਼ਿਲ੍ਹੇ ਦੀਆਂ ਲੂਣ ਮਜ਼ਦੂਰ ਮਾਂਵਾਂ ਵਿਚੋਂ 96 ਪ੍ਰਤੀਸ਼ਤ ਦੀ ਆਮਦਨ ਦੁੱਗਣੀ ਹੋਈ ਹੈ ਅਤੇ ਫਿਰ ਬਾਲ-ਮੌਤ ਦੀ ਦਰ ਵਿਚ ਵੀ ਭਾਰੀ ਕਮੀ ਆਈ ਹੈ। 70 ਪ੍ਰਤੀਸ਼ਤ ਬੱਚੇ ਸਕੂਲ ਜਾਣ ਲੱਗੇ ਹਨ।

ਰਾਸ਼ਟਰੀ ਬਜਟ ਵਿਚ ਬੱਚਿਆਂ ਦੀ ਦੇਖ-ਭਾਲ ਲਈ ਬਿਲਕੁਲ ਨਾਂ ਦੇ ਬਰਾਬਰ ਅਤੇ ਸਤਹੀ ਪ੍ਰਬੰਧ ਹੈ। ਬੱਚਿਆਂ ਲਈ ਰਾਸ਼ਟਰੀ ਨੀਤੀ ਦੀ ਬਿਲਕੁਲ ਹੀ ਅਣਹੋਂਦ ਹੈ। 'ਸੇਵਾ' ਦੇ ਅਨੁਭਵ ਦੇ ਮੁਤਾਬਕ ਦਿਨ ਵਿਚ ਬੱਚਿਆਂ ਦੀ ਰੱਖਿਆ ਕਰਨ ਵਾਲੇ ਕੇਂਦਰਾਂ ਨੂੰ ਚੰਗੀ ਸਾਵਧਾਨੀ ਨਾਲ ਚਲਾਇਆ ਜਾਵੇ ਤਾਂ ਇਹ ਗਰੀਬ ਮਾਂਵਾਂ ਜ਼ਰੂਰ ਹੀ ਫੀਸ ਦਿੰਦੀਆਂ ਹਨ। 'ਸੇਵਾ' ਦੇ ਇਹ ਸਾਰੇ ਦਿਨ-ਕੇਂਦਰ ਲਗਭਗ ਆਤਮ-ਨਿਰਭਰ ਹਨ। ਸਿਰਫ 20 ਪ੍ਰਤੀਸ਼ਤ ਦੇ ਕਰੀਬ ਹੀ ਸਹਾਇਤਾ ਦੀ ਜ਼ਰੂਰਤ ਹੁੰਦੀ ਹੈ। ਜੇ ਏਨਾ ਯੋਗਦਾਨ ਗਰੀਬ ਮਾਂਵਾਂ ਦਿੰਦੀਆਂ ਹੋਣ ਤਾਂ ਸਰਕਾਰ ਸਹਾਰਾ ਦੇਣ ਵਿਚ ਕਿਉਂ ਰੁਕਾਵਟ ਮਹਿਸੂਸ ਕਰਦੀ ਹੈ ? ਦੇਸ਼ ਦੀਆਂ 17 ਸੰਸਥਾਵਾਂ ('ਸੇਵਾ' ਸਮੇਤ) ਪਿਛਲੇ ਦੋ ਬਜਟ ਵਰ੍ਹਿਆਂ ਤੋਂ ਵਿੱਤ ਮੰਤਰੀ ਤੋਂ ਮੰਗ ਕਰ ਰਹੀਆਂ ਹਨ ਕਿ ਸਾਲ ਦੇ 300 ਦਿਨਾਂ ਦੇ ਪ੍ਰਤੀ ਦਿਨ ਪੰਜ ਰੁਪਏ ਦੇ ਹਿਸਾਬ ਨਾਲ ਜੇ ਪੈਸਾ ਵੰਡਿਆ ਜਾਵੇ ਤਾਂ ਸਵੈ-ਸੇਵੀ ਸੰਸਥਾਵਾਂ ਦੇ ਮਾਧਿਅਮ ਨਾਲ ਅਤਿਅੰਤ ਜ਼ਰੂਰਤਮੰਦ 6 ਕਰੋੜ ਬੱਚਿਆਂ ਦੇ ਜੀਵਨ ਖ਼ਤਰਿਆਂ ਵਿਚੋਂ ਨਿਕਲ ਸਕਦੇ ਹਨ। ਇਨ੍ਹਾਂ (0-5 ਦੀ ਉਮਰ ਦੇ) ਬੱਚਿਆਂ ਨੂੰ ਜ਼ਰੂਰਤ ਹੈ 200 ਤੋਂ 300 ਕੈਲਰੀ ਵਾਲੇ ਖਾਣੇ ਦੀ ਅਤੇ ਦਿਨ ਭਰ ਲਈ ਕੀਤੀ ਜਾਣ ਵਾਲੀ ਦੇਖ-ਭਾਲ ਦੀ। ਪਰ ਬੱਚਿਆਂ ਦਾ ਜੀਵਨ ਹੱਕ ਮੰਗਣ ਵਾਲੀਆਂ ਮਾਂਵਾਂ ਜਾਂ ਸਵੈ-ਸੇਵੀ ਸੰਸਥਾਵਾਂ ਨੂੰ ਅਜੇ ਸੰਗਠਿਤ ਆਵਾਜ਼ ਦੀ ਸ਼ਕਤੀ ਨੂੰ ਅਜ਼ਮਾਉਣਾ ਬਾਕੀ ਹੈ। ਇਹ ਖਰਚ ਦੇਸ਼ ਦੀ ਆਮਦਨ ਦਾ ਅੱਧਾ ਪ੍ਰਤੀਸ਼ਤ ਵੀ ਨਹੀ ਹੁੰਦਾ ਹਾਲਾਂਕਿ ਇਸ ਖਰਚ ਨੂੰ ਬੋਝ ਵਾਂਗ ਨਹੀਂ ਦੇਖਿਆ ਜਾਣਾ ਚਾਹੀਦਾ। ਇਹ ਤਾਂ ਭਵਿੱਖ ਲਈ ਪੂੰਜੀ ਲਗਾਉਣਾ ਹੈ।

ਕਾਰਖਾਨੇ ਜਾਂ ਦਫਤਰ ਵਿਚ ਕੰਮ ਕਰਨ 'ਤੇ ਜਣੇਪਾ ਸਹਾਇਤਾ ਦੀਆਂ ਤਨਖਾਹ ਸਮੇਤ ਛੁੱਟੀਆਂ ਅਤੇ ਖਰਚੇ ਲਈ ਮੁਆਵਜ਼ਾ ਮਿਲਦਾ ਹੈ

ਅਤੇ ਉਹ ਵੀ ਕਾਨੂੰਨੀ ਤੌਰ 'ਤੇ ਮਿਲਦਾ ਹੈ। ਪਰ ਹਕੀਕਤ ਵਿਚ ਇਸ ਕਿਸਮ ਦਾ ਲਾਭ ਦੇਸ਼ ਦੀਆਂ ਮਹਿਲਾ ਮਜ਼ਦੂਰਾਂ ਦੇ 6 ਪ੍ਰਤੀਸ਼ਤ ਨੂੰ ਹੀ ਮਿਲਦਾ ਹੈ। ਬਾਕੀ 94 ਪ੍ਰਤੀਸ਼ਤ ਤਾਂ ਇਸ ਕਾਨੂੰਨ ਤੋਂ ਬਿਲਕੁਲ ਹੀ ਬਾਹਰ ਹਨ। ਕੀ ਇਹ 94 ਪ੍ਰਤੀਸ਼ਤ ਇਸਤਰੀਆਂ ਮਜ਼ਦੂਰ ਨਹੀ ਹਨ ? ਇਹ ਤਾਂ ਇਕ ਵੱਡੀ ਅਤੇ ਲੰਬੀ ਲੜਾਈ ਹੈ। ਇਸ ਗੱਲ ਦਾ ਪਤਾ 'ਸੇਵਾ' ਨੂੰ ਸ਼ੁਰੂ ਵਿਚ ਹੀ ਲੱਗ ਗਿਆ ਸੀ। ਹੋਇਆ ਇਹ ਕਿ 1976 ਵਿਚ ਇਕ ਸਰਵੇਖਣ ਕੀਤਾ ਸੀ ਜਿਸ ਤੋਂ ਪਤਾ ਲੱਗਿਆ ਕਿ ਦੋ ਸਾਲ ਦੇ ਅੰਦਰ ਹੀ 'ਸੇਵਾ' ਬੈਂਕ ਨੇ 1200 ਇਸਤਰੀਆਂ ਨੂੰ ਕਰਜ਼ਾ ਦਿੱਤਾ ਸੀ। ਇਨ੍ਹਾਂ ਵਿਚੋ 15 ਇਸਤਰੀਆਂ ਦੀ ਮੌਤ ਹੋ ਗਈ ਅਤੇ ਉਨ੍ਹਾਂ ਵਿਚੋਂ ਵੀ 12 ਇਸਤਰੀਆਂ ਦੀ ਮੌਤ ਜਣੇਪੇ ਦੇ ਕਾਰਣ ਹੋਈ। ਕੋਈ ਬੀਮਾ ਕੰਪਨੀ ਜਣੇਪੇ ਦਾ ਬੀਮਾ ਨਹੀਂ ਉਤਾਰਦੀ, ਇਸ ਲਈ 'ਸੇਵਾ' ਨੂੰ ਆਪਣੀ ਜਣੇਪਾ ਸਹਾਇਤਾ ਯੋਜਨਾ ਬੰਦ ਕਰਨੀ ਪਈ। ਪਰ (ਇਸ ਦਾ ਫੰਡ) ਮੈਂ ਹਰ ਮੈਂਬਰ ਨੂੰ ਆਵਾਜ਼ ਦਿੱਤੀ ਕਿ ਹਰ ਮੈਂਬਰ ਨੂੰ ਆਪਣੀ ਇਕ ਦਿਨ ਦੀ ਰੋਜ਼ੀ ਯੋਗਦਾਨ ਵਿਚ ਦੇਣੀ ਪਵੇਗੀ। ਇਸ ਤਰ੍ਹਾਂ ਅਸੀਂ 1977 ਵਿਚ ਜਣੇਪਾ ਸਹਾਇਤਾ ਫੰਡ ਕਾਇਮ ਕੀਤਾ। ਅੱਗੇ ਜਾ ਕੇ ਇਸਤਰੀਆਂ ਨੇ ਮੌਤ ਸਹਾਇਤਾ ਯੋਜਨਾ ਵੀ ਬਣਾਈ। ਇਨ੍ਹਾਂ ਸਾਰੀਆਂ ਯੋਜਨਾਵਾਂ ਨੂੰ 'ਸੇਵਾ' ਦੇ ਮੈਂਬਰਾਂ ਨੇ ਆਪਣੇ ਆਪ ਹੀ ਬਣਾਇਆ ਸੀ। ਇਹ 'ਸੇਵਾ' ਯੋਜਨਾਵਾਂ ਭਾਰਤ ਵਿਚ ਅਤੇ ਸੰਗਠਿਤ ਵਰਗ ਲਈ ਬਣਨ ਵਾਲੀ ਕਿਸੇ ਵੀ ਕਿਸਮ ਦੀ ਸਮਾਜਿਕ ਸੁਰੱਖਿਆ ਯੋਜਨਾ ਦੀਆਂ ਅਗਰਦੂਤ ਰਹੀਆਂ ਹਨ।

ਉਸ ਤੋਂ ਬਾਅਦ ਗੁਜਰਾਤ ਸਰਕਾਰ ਵਲੋਂ ਜਣੇਪਾ ਸਹਾਇਤਾ ਯੋਜਨਾ ਬਣਾਈ ਗਈ। ਪਾਇਲਟ ਸਰੂਪ ਯੋਜਨਾ 'ਸੇਵਾ' ਰਾਹੀਂ ਚਲਾਈ ਗਈ। ਬਾਅਦ ਵਿਚ ਪੂਰੇ ਰਾਜ ਵਿਚ ਖੇਤ ਮਜ਼ਦੂਰ ਇਸਤਰੀਆਂ ਉਤੇ ਵੀ ਉਸ ਨੂੰ ਲਾਗੂ ਕੀਤਾ ਗਿਆ। ਪਰ ਪ੍ਰਾਪਤ ਆਰਥਿਕ ਪ੍ਰਬੰਧ ਦੇ ਨਾਕਾਫੀ ਹੋਣ 'ਤੇ ਇਹ ਸਰਕਾਰੀ ਯੋਜਨਾ ਬਹੁਤ ਜ਼ਿਆਦਾ ਪ੍ਰਚੱਲਤ ਨਹੀਂ ਹੋ ਸਕੀ।

# ਘਰ

ਗਰੀਬ ਮਜ਼ਦੂਰ ਇਸਤਰੀਆਂ ਲਈ ਘਰ ਸੁਰੱਖਿਆ ਦੇਣ ਵਾਲਾ ਸਿਰ ਛਤਰ ਤਾਂ ਹੈ ਹੀ ਇਸ ਤੋਂ ਇਲਾਵਾ ਆਮਦਨ ਦਾ ਇਕ ਸਾਧਨ ਵੀ ਹੈ। ਇਹ ਪਿੰਡਾਂ ਅਤੇ ਸ਼ਹਿਰਾਂ ਦੋਹਾਂ ਲਈ ਸੱਚ ਹੈ : ਘਰ ਖਾਤਾ, ਕਾਰੀਗਰ, ਮਜ਼ਦੂਰ, ਵਿਕਰੀ ਕਰਨ ਵਾਲੇ, ਕਿਸਾਨ, ਬਨਵਾਸੀ ਜਾਂ ਸੜਕ ਤੋਂ ਕਚਰਾ ਚੁਕਣ ਵਾਲੇ, ਸਭ ਤਰ੍ਹਾਂ ਦੇ ਮਜ਼ਦੂਰਾਂ ਦੀ ਕਮਾਈ ਉਨ੍ਹਾਂ ਦੇ ਘਰ ਦੀ ਹਾਲਤ ਉਤੇ ਨਿਰਭਰ ਕਰਦੀ ਹੈ। ਉਨ੍ਹਾਂ ਲਈ ਘਰ ਹੀ ਕਾਰਖ਼ਾਨਾ ਹੈ। ਇਹੀ ਕਾਰਜਸ਼ਾਲਾ ਹੈ, ਗੋਦਾਮ ਹੈ, ਭੰਡਾਰ ਹੈ, ਦੁਕਾਨ ਹੈ, ਪ੍ਰਾਸੈਸਿੰਗ ਹਾਊਸ ਹੈ। ਅਤੇ ਇਹ ਸਭ ਕੁਝ ਘਰ ਵਿਚ ਹੀ ਹੈ। ਪਾਣੀ ਅਤੇ ਬਿਜਲੀ ਦਾ ਪੈਦਾਵਾਰੀ ਸਥਾਨ ਵੀ ਘਰ ਹੀ ਹੈ। ਤਦ 'ਸੇਵਾ' ਬੈਂਕ ਦਾ 39 ਪ੍ਰਤੀਸ਼ਤ ਕਰਜ਼ਾ ਘਰ ਲਈ ਹੋਵੇ ਤਾਂ ਇਸ ਵਿਚ ਹੈਰਾਨੀ ਦੀ ਕੀ ਗੱਲ ਹੈ। ਕੰਧ ਪੱਕੀ ਕਰਾਉਣੀ ਹੋਵੇ, ਦਰਵਾਜ਼ਾ ਲਗਾਉਣਾ ਹੋਵੇ, ਛੱਤ ਦੀਆਂ ਖਪਰੈਲਾਂ ਨੂੰ ਬਦਲਣਾ ਹੋਵੇ, ਜ਼ਮੀਨ ਠੀਕ ਕਰਨੀ ਹੋਵੇ—ਭਲੇ ਹੀ ਘਰ ਮਿੱਟੀ ਦਾ ਕਿਉਂ ਨਾ ਹੋਵੇ। 'ਸੇਵਾ' ਬੈਂਕ ਦੇ ਉਨ੍ਹਾਂ ਦੇ ਖਾਤੇ ਵਿਚ ਥੋੜ੍ਹੀ ਰਕਮ ਜਮ੍ਹਾ ਹੋਣ 'ਤੇ ਇਸਤਰੀਆਂ ਨਵਾਂ ਘਰ ਖਰੀਦਦੀਆਂ ਹਨ। ਗੁਆਂਢੀ ਦਾ ਘਰ ਮੌਕੇ 'ਤੇ ਮਿਲ ਜਾਵੇ ਤਾਂ ਸੌਦਾ ਕਰ ਲੈਂਦੀਆਂ ਹਨ। ਪੁਰਾਣੇ ਘਰ ਵਿਚ ਸਹੂਲਤਾਂ ਵਧਾਉਣ ਦਾ ਕੰਮ ਸਭ ਤੋਂ ਜ਼ਿਆਦਾ ਹੁੰਦਾ ਹੈ। ਮਜ਼ਦੂਰ ਤਾਂ ਹੈ ਪਰ ਅੰਤ : ਤਾਂ ਗ੍ਰਹਿਣੀ ਹੀ ਹੈ ਨਾ : ਮਿੱਟੀ ਦੇ ਘਰ ਨੂੰ ਪੱਕਾ ਬਣਾਉਂਦੀ ਹੈ। ਪਾਣੀ ਦਾ ਨਿਕਾਸ ਕਰਾਉਂਦੀ ਹੈ, ਪਖ਼ਾਨਾ ਬਣਾਉਂਦੀ ਹੈ, ਗੁਸਲਖ਼ਾਨਾ ਤੇ ਨਹਾਉਣ ਲਈ ਥਾਂ ਵੀ ਤਾਂ ਚਾਹੀਦੀ ਹੈ। ਦੇਵਤਾ ਸਥਾਨ ਬਣਾਉਂਦੀ ਹੈ। ਗਲੀ ਵਾਲੇ ਮਿਲ ਕੇ ਗਲੀ ਦੇ ਅੰਦਰਲੇ ਰਸਤੇ ਨੂੰ ਪੱਕਾ ਕਰਾਉਂਦੇ ਹਨ। ਇਹ ਸਭ ਇਨ੍ਹਾਂ ਇਸਤਰੀਆਂ ਦੇ ਬੈਂਕ ਵਿਚ ਖਾਤੇ ਹੋਣ ਦੇ ਕਾਰਣ ਹੀ ਤਾਂ ਸੰਭਵ ਹੁੰਦਾ ਹੈ। ਇਹ ਕਹਿੰਦੀ ਹੀ ਹੈ ਕਿ, "ਸੇਵਾ ਬੈਂਕ ਸਾਡੀ ਮਾਂ।" ਪਰ ਹਾਂ, ਸਭ ਤੋਂ ਵੱਡੀ ਸ਼ਰਤ ਇਹ ਕਿ ਜੋ ਜਗ੍ਹਾ ਲਈ ਜਾਵੇ ਉਸ ਵਿਚ ਘਰ ਦੀ ਮਾਲਕੀ ਵਿਚ ਇਸਤਰੀ ਦਾ ਨਾਂ ਸ਼ਾਮਲ ਕੀਤਾ

ਜਾਵੇ ਅਤੇ ਨਵਾਂ ਘਰ ਲਿਆ ਜਾਵੇ ਤਾਂ ਘਰ ਦੇ ਕਾਗਜ਼ਾਂ ਵਿਚ ਵੀ ਪਹਿਲਾ ਨਾਂ ਇਸਤਰੀਆਂ ਦਾ ਹੋਵੇ।

ਹਨੀਫਾ ਯੂਨੋ ਦੀ ਹੈਬੀਟਾਟ ਕਾਨਫ਼ਰੰਸ ਵਿਚ ਇਸਤੰਬੋਲ ਗਈ। ਕਿਵੇਂ ਗਈ ? 'ਸੇਵਾ' ਬੈਂਕ ਵਲੋਂ ਇਨਾਮ ਲੈਣ ਗਈ। ਯੂਨੋ ਵਲੋਂ ਸੇਵਾ ਬੈਂਕ ਨੂੰ ਹਾਊਸਿੰਗ ਦਾ ਪਹਿਲਾ ਇਨਾਮ ਮਿਲ ਰਿਹਾ ਸੀ। ਹਨੀਫਾ ਨੇ ਆਪਣੇ ਭਾਸ਼ਣ ਵਿਚ ਕਿਹਾ, "ਮੈਂ ਨਦੀ ਦੇ ਕੰਢੇ ਰਹਿੰਦੀ ਹਾਂ। ਰੋਜ਼ ਦੋਵੇਂ ਵੇਲੇ ਘਰ ਵਿਚ ਸਮੋਸੇ ਬਣਾ ਕੇ ਬਾਹਰ ਠੇਲੇ 'ਤੇ ਵੇਚਦੀ ਹਾਂ ਅਤੇ ਦੁਪਹਿਰ ਦੇ ਸਮੋਸੇ ਇਕ ਰੈਸਟੋਰੇਂਟ ਨੂੰ ਸਪਲਾਈ ਕਰਦੀ ਹਾਂ। ਪਹਿਲਾਂ ਮੇਰੇ ਘਰ ਵਿਚ ਬਹੁਤ ਰੇਤ ਉਡ ਕੇ ਆਉਂਦੀ ਸੀ। ਹੁਣ ਘਰ ਵਿਚ ਦਰਵਾਜ਼ਾ ਲਗਵਾ ਲਿਆ ਹੈ। ਸਾਰੀਆਂ ਕੰਧਾਂ ਪੱਕੀਆਂ ਕਰ ਲਈਆਂ ਹਨ। ਛੱਤ ਪੁਆਈ ਹੈ ਅਤੇ ਇਸ ਕਰਕੇ ਸਮੋਸਿਆਂ ਦੀ ਕਿਸਮ ਵਿਚ ਕਾਫੀ ਅੰਤਰ ਆਇਆ ਹੈ। ਮੇਰੀ ਸੱਸ ਚਰਖਾ ਕੱਤਦੀ ਹੈ। ਉਸ ਦੀ ਕਤਾਈ ਵੀ ਕਾਫੀ ਸੁਧਰ ਗਈ ਹੈ। ਪਹਿਲਾਂ ਲਿਪਿਆ ਹੋਇਆ ਫ਼ਰਸ਼ ਸੀ, ਹੁਣ ਫਰਸ਼ ਦੇ ਕੁਝ ਹਿੱਸੇ ਵਿਚ ਪੱਥਰ ਲੁਆ ਲਿਆ ਹੈ। ਪੈਰ ਉਤੇ ਰੱਖ ਕੇ ਚਰਖਾ ਕੱਤਦੀ ਹੈ, ਇਸ ਲਈ ਤਾਰ ਇਕੋ ਜਿਹੀ ਨਿਕਲਣ ਲੱਗੀ ਹੈ। 700 ਰੁਪਏ ਵਿਚੋਂ ਸਿੱਧੇ 2000 ਦੀ ਆਮਦਨ ਹੋਈ।"

'ਸੇਵਾ' ਬੈਂਕ ਦੇ ਕਾਊਂਟਰਾਂ 'ਤੇ ਛੋਟੇ ਜਿਹੇ ਮਨਮੋਹਕ ਘਰ ਦਾ ਸੁੰਦਰ ਨਮੂਨਾ ਰੱਖਿਆ ਗਿਆ ਹੈ। ਉਸ ਨੂੰ ਦੇਖ ਕੇ ਕੋਈ ਵੀ ਇਸਤਰੀ ਘਰ ਲਈ ਨਾ ਲਲਚਾਵੇ, ਇਹ ਸੰਭਵ ਨਹੀਂ ਹੈ। ਉਸ ਦਾ ਸੁਪਨਾ ਜਾਗਿਆ ਹੀ ਸਮਝ ਲਓ ਕਿ, "ਮੇਰਾ ਘਰ ਕਦੋਂ ?" 1996 ਦੇ ਵਰ੍ਹੇ 'ਸੇਵਾ' ਦੀਆਂ 22,000 ਇਸਤਰੀਆਂ ਨੇ ਆਪਣੇ ਘਰ ਬਣਵਾਏ, ਮੁਰੰਮਤ ਕਰਵਾਈ, ਸੁਧਾਰ ਕਰਵਾਇਆ।

ਨਾਂ ਹੈ ਮਹਾਨੰਦਾ ਨਾਰਾਇਣ, ਪਰ ਉਸ ਦੇ ਸਿਰ 'ਤੇ ਛੱਤ ਤਕ ਨਹੀਂ ਹੈ। ਪਤੀ ਅਤੇ ਬੱਚਿਆਂ ਨਾਲ ਫੁੱਟਪਾਥ 'ਤੇ ਰਹਿੰਦੀ ਹੈ। ਕਮਾਈ ਵਿਚ ਤਾਂ ਬੀੜੀ ਬਣਾਉਣ ਨਾਲ ਜੋ ਕੁਝ ਮਿਲ ਜਾਵੇ, ਉਹੀ ਸੀ। ਪਤੀ ਸ਼ਰਾਬੀ ਸੀ, ਇਸ ਲਈ ਕਦੇ ਬੁਰੀ ਤਰ੍ਹਾਂ ਮਾਰ ਕੁੱਟ ਦਿੰਦਾ। ਰੋਜ਼ ਦਾ ਕਮਾਉਂਦੀ

ਸੀ, ਉਸੇ ਨਾਲ ਢਿੱਡ ਭਰਨਾ ਹੁੰਦਾ ਸੀ। ਉਸ ਦਾ ਘਰ ਕਿਸ ਤਰ੍ਹਾਂ ਦਾ ਹੈ ? ਬੋਰੇ ਦੀ ਛੱਤ ਅਤੇ ਬੋਰੇ ਦੀ ਹੀ ਕੰਧ। ਇਹ ਨਾਂ ਦਾ ਹੀ ਘਰ ਕੌਮੀ ਦੰਗਿਆਂ ਵਿਚ ਚਾਰ-ਪੰਜ ਵਾਰ ਲੁੱਟਿਆ ਗਿਆ, ਸਾੜ ਦਿੱਤਾ ਗਿਆ। ਇਕ ਵਾਰ ਤਾਂ ਝੁੱਗੀ ਦੇ ਉਪਰ ਟਰੱਕ ਚਲਾ ਦਿੱਤਾ ਗਿਆ, ਪਤੀ ਅਤੇ ਬੱਚਿਆਂ ਨੂੰ ਖਾਸ ਕਰਕੇ ਸੱਟਾਂ ਲੱਗੀਆਂ।

ਅਜਿਹੀਆਂ 500 ਇਸਤਰੀਆਂ ਦਾ ਘਰ ਦੇ ਲਈ ਸਰਵੇ ਕੀਤਾ ਅਤੇ ਉਥੋਂ ਦੇ ਸ਼ਹਿਰ ਵਿਕਾਸ ਅਧਿਕਾਰੀ ਨੂੰ ਕਾਗਜ਼ ਪੱਤਰ ਦਿੱਤੇ। ਸਿਰਫ 110 ਘਰਾਂ ਦੇ ਲਈ ਉਥੋਂ ਦੇ ਸ਼ਹਿਰੀ ਵਿਕਾਸ ਅਧਿਕਾਰੀ ਵਲੋਂ ਚਿੱਠੀ ਪਾਈ ਤਾਂ ਇਸ ਮਹਾਨੰਦਾ ਦਾ ਨੰਬਰ ਲੱਗ ਗਿਆ। 1987 ਵਿਚ ਚਿੱਠੀਆਂ ਗਈਆਂ ਅਤੇ ਘਰ ਬਣੇ ਜਾ ਕੇ 1991 ਵਿਚ। ਪਰ ਗਰੀਬਾਂ ਦੀ ਤਕਦੀਰ ਤਾਂ ਗਰੀਬ ਦੇ ਹਿਸਾਬ ਨਾਲ ਹੀ ਬਦਲਦੀ ਹੈ। ਉਨ੍ਹਾਂ ਘਰਾਂ ਦੇ ਅੰਤਰਰਾਸ਼ਟਰੀ ਹਵਾਈ ਅੱਡੇ ਦੀ ਹੱਦ ਵਿਚ ਪਹੁੰਚ ਜਾਣ ਕਾਰਣ ਪੂਰੀ ਗ੍ਰਹਿ ਯੋਜਨਾ ਨੂੰ ਰੱਦ ਕਰਨਾ ਪਿਆ। 110 ਘਰ ਬਣੇ ਹੋਏ ਸਾਹਮਣੇ ਖੜ੍ਹੇ ਸਨ ਪਰ ਉਨ੍ਹਾਂ ਵਿਚ ਰਹਿਣ ਦੀ ਮਨਜ਼ੂਰੀ ਨਹੀਂ ਸੀ। ਫਿਰ ਸ਼ਹਿਰੀ ਵਿਕਾਸ ਅਧਿਕਾਰੀ ਅੱਗੇ ਗਿੜਗਿੜਾਹਟਾਂ ਦਾ, ਧਰਨਿਆਂ ਦਾ, ਮੋਰਚਿਆਂ ਦਾ, ਕਾਲਿਆਂ ਝੰਡਿਆਂ ਦਾ, ਗੱਲਬਾਤ ਦਾ ਜ਼ੋਰਦਾਰ ਹਮਲਾ ਕੀਤਾ ਗਿਆ। ਨਵੇਂ ਮਕਾਨਾਂ ਦੇ ਬਚਨ ਪੂਰੇ ਹੋਏ, ਅੰਤ 1993 ਵਿਚ ਮਹਾ ਨੰਦਾ ਹਰ ਲੜਾਈ ਵਿਚ ਸ਼ਾਮਲ ਸੀ। ਰੋਜ਼ੀ ਛੱਡ ਕੇ ਵੀ ਘਰ ਲਈ ਸਭ ਜਗ੍ਹਾ ਦੌੜ ਭੱਜ ਕੇ ਹਿੱਸਾ ਲੈਂਦੀ ਸੀ। 1991 ਦੀ 25 ਦਸੰਬਰ ਨੂੰ ਮਹਾਨੰਦਾ ਦਾ ਗ੍ਰਹਿ ਪਰਵੇਸ਼ ਆਪਣੇ ਘਰ ਵਿਚ ਹੋਇਆ। ਅਤੇ ਉਦੋਂ ਉਸ ਨੇ ਜ਼ਰੂਰ ਸਵਰਗ ਪਾਉਣ ਦਾ ਆਨੰਦ ਮਹਿਸੂਸ ਕੀਤਾ ਹੋਵੇਗਾ। ਹੱਥ ਵਿਚ ਮਕਾਨ ਦੀ ਚਾਬੀ ਸੀ ਪਰ ਪਤੀ ਦੇ ਮੌਜੂਦ ਨਾ ਹੋਣ ਦਾ ਮਲਾਲ ਵੀ ਸੀ। ਧੀ ਨੇ ਵਿਹੜੇ ਵਿਚ ਰੰਗੋਲੀ ਬਣਾਈ। ਸਾਰੇ 110 ਮਕਾਨਾਂ ਦੀ ਇਸ ਮਹਿਲਾ ਕਾਲੋਨੀ ਨੂੰ 'ਅਨੁਸੂਆ ਨਗਰ' ਦਾ ਨਾਂ ਦਿੱਤਾ ਗਿਆ। ਸਵਰਗਵਾਸੀ ਅਨੁਸੂਆ ਭੈਣ ਨੇ ਨਿਆਸਰੀਆਂ ਇਸਤਰੀਆਂ ਲਈ ਸੁਰੱਖਿਆ ਵਾਸਤੇ ਆਸ਼ਰਮ ਸਥਾਪਤ ਕੀਤਾ ਸੀ ਅਤੇ ਉਸ ਨੂੰ ਅੰਜਲੀ ਸਵਰੂਪ ਨੰਦਾ ਨੇ ਸਥਾਪਿਤ ਕੀਤਾ "ਅਨੁਸੂਆ ਨਗਰ।"



ਦਯਾਵਤੀ ਆਪਣੇ ਪਰਿਵਾਰ ਨਾਲ ਨਦੀ ਦੇ ਕੰਢੇ 'ਤੇ ਬਣੀ ਝੁੱਗੀ ਵਿਚ ਰਹਿੰਦੀ ਹੈ। ਕੰਧ ਇੱਟਾਂ ਦੀ ਹੈ। ਜ਼ਮੀਨ ਪੱਥਰ ਦੀ ਹੈ ਅਤੇ ਛੱਤ ਚਾਦਰ ਦੀ ਹੈ। ਦਯਾਵਤੀ ਗੋਲ-ਗੱਪਿਆਂ ਦਾ ਧੰਦਾ ਕਰਦੀ ਹੈ। ਸਵੇਰੇ ਪੰਜ ਵਜੇ ਉਠ ਕੇ ਗਿਆਰਾਂ ਵਜੇ ਤਕ ਪੂੜੀਆਂ ਵੇਲ ਕੇ ਤਿਆਰ ਕਰ ਲੈਂਦੀ ਹੈ। ਫਿਰ ਉਹ ਦੂਜੇ ਵਪਾਰੀਆਂ ਨੂੰ ਦੇ ਆਉਂਦੀ ਹੈ। ਹੁਣ ਤਾਂ ਉਸ ਨੇ ਬੰਦ ਹੋ ਚੁੱਕੀ ਮਿੱਲ ਦੇ ਮਿੱਲ-ਮਜ਼ਦੂਰ ਆਪਣੇ ਪਤੀ ਨੂੰ ਵੀ ਕੰਮ 'ਤੇ ਲਗਾ ਦਿੱਤਾ ਹੈ। ਪਤੀ ਅਤੇ ਉਸ ਦੇ ਦੋ ਪੁੱਤਰ ਅਹਿਮਦਾਬਾਦ ਦੇ ਦੋ ਮੁਹੱਲਿਆਂ ਵਿਚ ਗੋਲ-ਗੱਪਿਆਂ ਦਾ ਛਾਬਾ ਲੈ ਕੇ ਵੇਚਦੇ ਹਨ।

ਇਹ ਧੰਦਾ ਦਯਾਵਤੀ ਨੇ ਆਪਣੇ ਪਿਤਾ ਤੋਂ ਸਿਖਿਆ ਸੀ। ਪਰ ਉਸ ਦੀ ਝੁੱਗੀ ਦੀ ਹਾਲਤ ਅਜਿਹੀ ਹੈ ਕਿ ਰਸੋਈ ਦਾ ਕੰਮ ਸੰਭਵ ਹੀ ਨਹੀਂ ਹੁੰਦਾ। ਲੱਕੜੀ ਦੇ ਫੱਟੇ ਇਧਰ ਉਧਰ ਠੁਕੇ ਹੋਏ ਹਨ, ਮਿੱਟੀ ਦੀ ਜ਼ਮੀਨ ਹੈ। ਘਾਹ ਤੇ ਫੂਸ ਦੀ ਛੱਤ ਹੈ, ਬਿਜਲੀ ਨਹੀਂ ਹੈ, ਗਟਰ ਲਾਈਨ ਅਤੇ ਪਾਣੀ ਵੀ ਨਹੀਂ ਹੈ, ਪੂੰਜੀ ਵੀ ਨਹੀਂ ਹੈ। ਗੁਆਂਢਣ ਰਾਹੀਂ ਦਯਾਵਤੀ ਦੀ

'ਸੇਵਾ' ਬੈਂਕ ਨਾਲ ਮੁਲਾਕਾਤ ਹੋਈ। ਬੱਚਤ ਸ਼ੁਰੂ ਕੀਤੀ। ਦੋ ਹਜ਼ਾਰ ਰੁਪਏ ਦਾ ਕਰਜ਼ਾ ਲੈ ਕੇ ਪਹਿਲਾਂ ਜ਼ਮੀਨ ਠੀਕ ਕਰਵਾਈ। ਦੂਜੀ ਵਾਰ ਕਰਜ਼ਾ ਲੈ ਕੇ ਘਰ ਬਦਲਿਆ ਅਤੇ ਨਦੀ ਦੇ ਕੰਢੇ ਦੂਜਾ ਚੰਗਾ ਘਰ ਲਿਆ। ਇਕ ਦਿਨ ਇਹ ਘਰ ਵੀ ਡਿਗ ਪਿਆ। ਬੱਚਿਆਂ ਦੇ ਨਾਲ ਦਯਾਵਤੀ ਮਿੱਟੀ ਵਿਚ ਦੱਬ ਗਈ। ਗੁਆਂਢੀਆਂ ਨੇ ਬਾਹਰ ਕੱਢਿਆ। 'ਸੇਵਾ' ਬੈਂਕ ਮੇਰੀ "ਮਾਂ" ਕਹਿ ਕੇ ਫਿਰ ਤੋਂ ਕਰਜ਼ਾ ਲਿਆ, ਘਰ ਦੀ ਮੁਰੰਮਤ ਕਰਵਾਈ ਅਤੇ ਧੰਦਾ ਚਲਾਇਆ। ਪੱਥਰ ਲਗਵਾਏ, ਚਾਦਰ ਪੁਆਈ, ਦੋ ਦਰਵਾਜ਼ੇ ਲੁਆਏ। ਅਤੇ ਇਹ ਸਭ ਘਰ ਦੇ ਸਾਰਿਆਂ ਨੇ ਆਪ ਮਜ਼ਦੂਰੀ ਕਰ ਕੇ ਕੀਤਾ। ਧੰਦੇ ਵਿਚ ਸੁਧਾਰ ਹੋਇਆ, ਬੱਚਤ ਹੋਈ। 25,000 ਰੁਪਏ ਦਾ ਕਰਜ਼ਾ ਲੈ ਕੇ ਅੱਗੇ ਵੱਡਾ ਕਦਮ ਚੁੱਕਿਆ। ਜਦ ਸੀਜ਼ਨ ਹੁੰਦਾ ਹੈ ਤਾਂ ਪਾਰਟੀ ਦੇ ਆਰਡਰ ਲੈਂਦੇ ਹਨ। ਅਤੇ ਉਦੋਂ ਕੰਧ ਤੋਂ ਕੰਧ ਤਕ ਵਿਛੀਆਂ ਪੂੜੀਆਂ ਦਾ ਦ੍ਰਿਸ਼ ਦੇਖਣ ਵਾਲਾ ਹੁੰਦਾ ਹੈ। ਘਰ ਵਿਚ ਬਿਜਲੀ ਆਈ, ਨਹਾਉਣ ਲਈ ਜਗ੍ਹਾ ਬਣਵਾਈ। ਟੇਬਲ ਫੈਨ ਲਿਆ। ਸੋਨੇ ਦਾ ਇਕ ਅੱਧਾ ਗਹਿਣਾ ਬਣਵਾਇਆ। ਮੁੰਡਾ ਕਾਲਜ ਵਿਚ ਆਇਆ ਹੈ ਉਹ ਇਕ ਵਾਰ ਪਾਸ ਹੋ ਜਾਏ, ਉਸ ਤੋਂ ਬਾਅਦ ਹੀ ਘਰ ਵਿਚ ਟੀ. ਵੀ. ਆਵੇਗਾ, ਅਜਿਹਾ ਕਰੜਾ ਨਿਯਮ ਦਯਾਵਤੀ ਨੇ ਘਰ ਲਈ ਬਣਾਇਆ ਹੈ। ਉਹ ਗੋਰਖਪੁਰ ਦੀ ਮੂਲ ਨਿਵਾਸੀ ਹੈ। ਉਸ ਦੇ ਪਤੀ ਦਾ ਨਾਂ ਹੈ ਮੁਲਾਇਮ ਯਾਦਵ। ਕਿਸੇ ਦੀ ਦਇਆ 'ਤੇ ਜੀਵੇ ਏਨੀ ਕਮਜ਼ੋਰ ਨਹੀਂ ਹੈ। ਉਹ ਤਾਕਤਵਰ ਹੈ।

# ਸਮਾਜਿਕ ਸੁਰੱਖਿਆ

ਜੀਵਨ ਤਾਂ ਮੁਸੀਬਤਾਂ ਦੀ ਅਟੁੱਟ ਲੜੀ ਹੈ। ਗਰੀਬਾਂ ਦੇ ਜੀਵਨ ਵਿਚ ਤਾਂ ਕਈ ਕਿਸਮ ਦੀਆਂ ਮੁਸੀਬਤਾਂ ਆਉਂਦੀਆਂ ਹਨ ਅਤੇ ਆਉਂਦੀਆਂ ਹੀ ਰਹਿੰਦੀਆਂ ਹਨ। ਆਪ ਨਹੀਂ ਤਾਂ ਵੀ ਘਰ ਵਿਚ ਕੋਈ ਨਾ ਕੋਈ ਬਿਮਾਰ

ਪਿਆ ਹੀ ਰਹਿੰਦਾ ਹੈ। ਆਮ ਤੌਰ ਤੇ ਬੇਰੁਜ਼ਗਾਰੀ ਦੇ ਦਿਨ ਦੇਖਣੇ ਪੈ ਜਾਂਦੇ ਹਨ। ਦੁਰਘਟਨਾਵਾਂ ਵਿਚ ਕੋਈ ਨਾ ਕੋਈ ਅੰਗ ਟੁੱਟ ਜਾਂਦਾ ਹੈ, ਹਸਪਤਾਲ ਦਾ ਪਲੰਘ ਕਿਸੇ ਦੇ ਹਿੱਸੇ ਆਉਂਦਾ ਹੈ ਤਾਂ ਕੋਈ ਰੱਬ ਨੂੰ ਪਿਆਰਾ ਹੋ ਜਾਂਦਾ ਹੈ। ਇਸ ਜੀਵਨ-ਕ੍ਰਮ ਵਿਚ ਕੋਈ ਹੈਰਾਨੀ ਨਹੀਂ ਹੈ।

ਕਾਰਣਾਂ ਕਰਕੇ ਵੀ ਮੁਸੀਬਤਾਂ ਆਉਂਦੀਆਂ ਹਨ : ਜਿਵੇਂ ਅਕਾਲ, ਹੜ੍ਹ, ਦੰਗੇ, ਕੋਈ ਉਦਯੋਗ ਬੰਦ ਹੋ ਜਾਂਦਾ ਹੈ, ਕਿਸੇ ਲਈ ਕੱਚਾ ਮਾਲ ਨਹੀਂ ਮਿਲਦਾ ਆਦਿ ਆਦਿ। ਇਸ ਤਰ੍ਹਾਂ ਗਰੀਬੀ ਵਿਚ ਵਾਧਾ ਹੁੰਦਾ ਹੈ। 'ਸੇਵਾ' ਨੇ ਇਨ੍ਹਾਂ ਸਾਰੀਆਂ ਸ਼ਕਤੀਆਂ ਦਾ ਡੂੰਘਾਈ ਨਾਲ ਅਧਿਐਨ ਕੀਤਾ। 'ਸੇਵਾ' ਬੈਂਕ ਕਰਜ਼ਾ ਤਾਂ ਦਿੰਦਾ ਹੈ ਪਰ ਮਨੁੱਖ ਦੀਆਂ ਪੈਦਾ ਕੀਤੀਆਂ ਜਾਂ ਕੁਦਰਤੀ ਮੁਸੀਬਤਾਂ ਦਾ ਠੀਕ ਤਰੀਕੇ ਨਾਲ ਮੁਕਾਬਲਾ ਨਾ ਹੋਵੇ ਤਾਂ 'ਸੇਵਾ' ਬੈਂਕ ਦੇ ਕਰਜ਼ੇ ਨਾਲ ਜੀਵਨ ਸਮਰੱਥ ਕਿਵੇਂ ਹੋ ਸਕਦਾ ਹੈ ?

'ਸੇਵਾ' ਬੈਂਕ ਦੇ ਰਾਹੀਂ ਸਮਾਜਿਕ ਸੁਰੱਖਿਆ ਯੋਜਨਾ ਸ਼ੁਰੂ ਕੀਤੀ। ਇਸ ਵਿਚ ਸਾਰੀਆਂ ਮੈਂਬਰ ਇਸਤਰੀਆਂ ਨੂੰ ਸਮੂਹ ਬੀਮਾ ਯੋਜਨਾ ਵਿਚ ਸ਼ਾਮਲ ਕਰ ਲਿਆ ਗਿਆ। ਸਮੇਂ ਦੀ ਨਿਸਚਿਤ ਮਿਆਦ ਵਾਲੀ ਬੱਚਤ ਦੇ ਨਾਲ ਪ੍ਰੀਮੀਅਮ ਚੁਕਾਉਣ ਨੂੰ ਵੀ ਜੋੜ ਦਿੱਤਾ। ਬੀਮਾ ਕੰਪਨੀ ਨਾਲ ਗੱਲਬਾਤ ਕਰ ਕੇ ਇਸਤਰੀਆਂ ਦੀ ਲੋੜ ਅਨੁਸਾਰ ਬੀਮਾ ਯੋਜਨਾ ਤਿਆਰ ਕੀਤੀ। ਇਸ ਯੋਜਨਾ ਵਿਚ ਵਿਭਿੰਨ ਕਿਸਮ ਦੇ ਦੁੱਖਾਂ ਨੂੰ ਵੀ ਸਮੋਅ ਲਿਆ ਗਿਆ। ਜਿਵੇਂ ਕਿ ਕੁਦਰਤੀ ਮੌਤ, ਦੁਰਘਟਨਾ, ਹਸਪਤਾਲ ਦਾ ਖਰਚ, ਬਿਪਤਾ, ਅੱਗ ਵਿਚ ਨਸ਼ਟ ਹੋਣ ਵਾਲੇ ਉਤਪਾਦਨਾ ਦੇ ਸਾਧਨਾਂ ਦੀ ਪੂਰਤੀ, ਕਿੱਤੇ ਦੇ ਦੁੱਖ ਜਿਵੇਂ ਕਿ ਬੀੜੀ ਬਣਾਉਣ ਦਾ ਕੰਮ ਅਤੇ ਸਾਹ ਦੀ ਬਿਮਾਰੀ, ਕਾਰੀਗਰਾਂ ਨੂੰ ਅੱਖ ਦੀ ਤਕਲੀਫ਼, ਇਨ੍ਹਾਂ ਸਭ ਨੂੰ ਵੀ ਸਹਿ ਲਿਆ ਗਿਆ ਹੈ। ਆਖਰ ਵਿਚ ਬਚੀ ਜਣੇਪੇ ਦੀ ਤਕਲੀਫ਼। ਜਣਨੀ ਕੋਲ ਮਾਂ ਖੜੀ ਹੋਵੇ ਗੀ ਕਿ ਨਹੀਂ। ਇਸ ਗੱਲ ਨੂੰ ਲੈ ਕੇ ਹਰ ਗਰੀਬ ਇਸਤਰੀ ਮਨ ਵਿਚ ਡਰੀ ਰਹਿੰਦੀ ਹੈ। ਇਸ ਡਰ ਨੂੰ ਟਾਲਣ ਲਈ ਸੇਵਾ ਬੈਂਕ ਨੇ ਆਪਣੇ ਪਹਿਲੇ ਅਨੁਭਵ ਦੇ ਆਧਾਰ 'ਤੇ ਆਪਣੀ ਮੌਲਿਕ ਯੋਜਨਾ ਬਣਾਈ :

ਮਮਤਾ ਰੱਖਿਆ ਯੋਜਨਾ। ਬਾਕੀ ਬੀਮਾ ਕੰਪਨੀਆਂ ਤਾਂ ਇਹੀ ਮੰਨਦੀਆਂ ਹਨ ਕਿ ਜਣੇਪਾ ਤਾਂ ਸੁਭਾਵਿਕ ਹਾਲਤ ਹੈ। ਇਸ ਵਿਚ ਦੁੱਖ ਕਾਹਦਾ ? ਇਹ ਤਾਂ 'ਸੇਵਾ' ਦਾ ਮਹਿਲਾ ਬੈਂਕ ਸੀ, ਇਸ ਲਈ ਉਸ ਨੇ ਮਾਂ ਦੀ ਗਰੀਬੀ ਨੂੰ ਸਮਝਿਆ ਅਤੇ ਫਿਰ ਹਰ ਪਿੰਡ ਤਕ ਸਰਕਾਰ ਦਾ ਡਾਕਟਰੀ ਪ੍ਰਬੰਧ ਪਹੁੰਚ ਨਹੀਂ ਸਕਿਆ ਹੈ। ਤਾਂ ਉਥੇ ਜਣੇਪੇ ਦਾ ਦੁਖ ਭਰਿਆ ਹੋਣਾ ਸੁਭਾਵਿਕ ਹੈ। ਇਸ ਹਕੀਕਤ ਬਾਰੇ ਬੀਮਾ ਕੰਪਨੀਆਂ ਨੂੰ ਸਮਝਾ ਸਕਣਾ ਮੁਸ਼ਕਲ ਹੈ।

ਨਿੱਤ ਦਿਨ ਦੇ ਜੀਵਨ ਦੇ ਕੰਮਾਂ ਵਿਚ ਸਰਕਾਰ ਦਾ ਦਖ਼ਲ ਨਾ ਦੇ ਬਰਾਬਰ ਹੁੰਦਾ ਹੈ। ਅਜਿਹਾ ਮੰਨਦੇ ਹਾਂ ਫਿਰ ਵੀ ਲੱਗਦਾ ਰਹਿੰਦਾ ਹੈ ਕਿ ਕੁਝ ਇਕ ਖੇਤਰਾਂ ਵਿਚ ਦਖਲ ਦੇ ਕੇ ਗਰੀਬਾਂ ਦੇ ਪੱਖ ਵਿਚ ਨੀਤੀ ਬਣਾਈ ਰੱਖਣ ਦੀ ਕੋਸ਼ਿਸ਼ ਸਰਕਾਰ ਨੂੰ ਕਰਨੀ ਚਾਹੀਦੀ ਹੈ। ਸਰਕਾਰ ਦੇ ਨਵੇਂ ਆਰਥਿਕ ਸੁਝਾਅ ਅਤੇ ਖੁੱਲ੍ਹੇ ਬਾਜ਼ਾਰ ਦੀ ਨੀਤੀ ਅਧੀਨ ਦਵਾਈਆਂ ਦੇ ਬਾਜ਼ਾਰ ਵਿਚ ਉਭਾਰ ਆਇਆ ਹੈ। ਦਵਾਈਆਂ ਦੀਆਂ ਕੀਮਤਾਂ ਦੇਖਦਿਆਂ ਦੇਖਦਿਆਂ ਬਹੁਤ ਵਧ ਗਈਆਂ ਹਨ। ਨਵੀਂ ਦਵਾਈ ਨੀਤੀ ਦੇ ਅਨੁਸਾਰ ਦਵਾਈਆਂ ਦੀ ਕੀਮਤ ਤੋਂ ਜਦ ਸਰਕਾਰ ਨੇ ਕੰਟਰੋਲ ਹਟਾ ਲਿਆ ਹੈ ਤਾਂ ਜੀਵਨ-ਬਚਾਉ ਦਵਾਈਆਂ ਵੀ ਉਸ ਤੋਂ ਨਹੀਂ ਬਚ ਸਕੀਆਂ। ਨਤੀਜੇ ਵਲੋਂ ਬੇਹੱਦ ਜ਼ਰੂਰੀ ਜੀਵਨ - ਰੱਖਿਅਕ ਦਵਾਈਆਂ ਦੀਆਂ ਕੀਮਤਾਂ ਵੀ ਸਾਲ ਭਰ ਦੇ ਦੌਰਾਨ ਤਿੰਨ ਤੋਂ ਚਾਰ ਗੁਣਾ ਵਧ ਗਈਆਂ ਹਨ। ਉਦਾਹਰਣ ਦੇ ਤੌਰ 'ਤੇ ਟੀ. ਬੀ. ਦੀ ਦਵਾਈ। 'ਸੇਵਾ' ਦੇ ਮੈਂਬਰਾਂ ਵਿਚੋਂ 63 ਪ੍ਰਤੀਸ਼ਤ ਇਸਤਰੀਆਂ ਟੀ.ਬੀ. ਦੀਆਂ ਮਰੀਜ਼ ਹਨ। ਉਨ੍ਹਾਂ ਦੀ ਜੀਵਨ-ਰੱਖਿਆ ਦਾ ਕੀ ? 'ਸੇਵਾ' ਨੇ "ਲੋਕ ਸਵਾਸਥ" ਨਾਂ ਦੀ ਸਹਿਕਾਰੀ ਸੰਮਤੀ ਬਣਾਈ ਹੈ ਜੋ ਸਿਹਤ ਸੇਵਾ ਤੋਂ ਇਲਾਵਾ ਦੋ ਵਿਕਰੀ ਕਾਊਂਟਰ ਵੀ ਚਲਾਉਂਦੀ ਹੈ। ਲੋਕ ਸਵਾਸਥ (ਸਿਹਤ) ਸੰਮਤੀ ਦਾ ਅਨੁਭਵ ਕੁਝ ਇਹ ਰਿਹਾ ਹੈ ਕਿ ਕੈਮਿਸਟ ਦੇ ਇਥੇ ਵਿਕਣ ਵਾਲੀਆਂ ਪੇਟੈਂਟ ਦਵਾਈਆਂ ਦੀ ਕੀਮਤ 'ਲੋਕ ਸਵਾਸਥ ਦੀਆਂ ਗੈਰ-ਪੇਟੈਂਟ ਭਾਵ ਜੇਨਰਿਕ ਜਾਂ ਰੈਸ਼ਨਲ ਦਵਾਈਆਂ ਪੰਜ ਗੁਣਾਂ ਤੋਂ ਲੈ ਕੇ ਚਾਰ ਸੌ ਗੁਣਾਂ ਤਕ ਸਸਤੀਆਂ ਹੁੰਦੀਆਂ ਹਨ। ਇਸ ਕਾਊਂਟਰ ਦੀਆਂ ਦਵਾਈਆਂ ਦੀ ਵਿਕਰੀ ਤੋਂ 'ਸੇਵਾ' ਦੀਆਂ

ਮੈਂਬਰ ਇਸਤਰੀਆਂ ਨੂੰ ਕਾਫੀ ਲਾਭ ਮਿਲਿਆ ਹੈ। ਪਰ ਸਰਕਾਰ ਜਦ ਦਵਾਈ ਦੀਆਂ ਕੀਮਤਾਂ ਖੁੱਲ੍ਹੇ ਬਾਜ਼ਾਰ ਵਿਚ ਮਨਮਰਜ਼ੀ ਨਾਲ ਵਧਣ ਦਿੰਦੀ ਹੈ ਤਾਂ ਅਜਿਹੇ ਵਿਚ 'ਲੋਕ ਸਵਾਸਥ' ਸੰਮਤੀ ਉਨ੍ਹਾਂ ਨੂੰ ਕਿਸ ਤਰ੍ਹਾਂ ਪਹੁੰਚਾ ਸਕੇਗੀ ? ਇਹ ਇਕ ਗੰਭੀਰ ਸਵਾਲ ਹੈ।

ਕਮਲਾ ਭੈਣ ਦੰਤਾਣੀ ਪਿਆਲੇ-ਬਰਨੀ ਦਾ ਧੰਦਾ ਕਰਦੀ ਹੈ। ਨਦੀ ਦੇ ਕੰਢੇ ਉਸ ਦੀਆਂ ਝੁੱਗੀਆਂ ਹਨ। ਕਹਿੰਦੀ ਹੈ ਕਿ ਹੜ੍ਹ ਆਉਂਦਾ ਹੈ ਤਾਂ ਉਨ੍ਹਾਂ ਦਾ ਬੜਾ ਨੁਕਸਾਨ ਹੁੰਦਾ ਹੈ। ਝੁੱਗੀ ਦੇ ਨਾਲ ਹੀ ਉਸ ਦੇ ਅੰਦਰ ਦਾ ਵੀ ਸਭ ਕੁਝ ਸਾਫ ਹੋ ਜਾਂਦਾ ਹੈ। ਸਾਡਾ ਮਾਲ, ਕੱਪੜੇ ਦੀਆਂ ਗੱਠਾਂ, ਨਵੇਂ ਭਾਂਡੇ, ਮਸ਼ੀਨ ਸਭ ਕੁਝ—ਹੜ੍ਹ ਤੋਂ ਬਾਅਦ ਅਸੀ ਕਮਜ਼ੋਰ ਹੁੰਦੇ ਜਾਂਦੇ ਹਾਂ। ਪਰ ਪਿਛਲੇ ਸਾਲ 'ਸੇਵਾ' ਦੀ ਬੀਮਾ ਯੋਜਨਾ ਨਾਲ ਮੈਂ ਜੁੜੀ ਤਾਂ ਇਸ ਸਾਲ ਹੜ੍ਹ ਵਿਚ ਮੈਨੂੰ ਇਸ ਦਾ ਲਾਭ ਮਿਲਿਆ। ਉਧਾਰ ਲਏ ਮਾਲ ਦੇ ਪੈਸੇ ਮੋੜ ਦਿੱਤੇ ਅਤੇ ਦੂਜਾ ਫਿਰ ਤੋਂ ਝੁੱਗੀ ਖੜੀ ਕੀਤੀ, ਨਹੀਂ ਤਾਂ ਕਰਜ਼ੇ ਵਿਚੋਂ ਨਿਕਲਣਾ ਕਦੇ ਸੰਭਵ ਨਾ ਹੁੰਦਾ। ਜੋਇਤੀ ਭੈਣ ਮੱਛੀ ਦਾ ਧੰਦਾ ਕਰਦੀ ਹੈ। ਹੜ੍ਹ ਦਾ ਪਾਣੀ ਉਸ ਦੇ ਘਰ ਵਿਚ ਭਰ ਜਾਣ ਨਾਲ ਸਾਰਾ ਮਾਲ ਖਰਾਬ ਹੋ ਗਿਆ, ਜਾਲ ਰੁੜ੍ਹ ਗਿਆ। ਦੋ ਵੇਲੇ ਪੂਰਾ ਖਾਂਦੇ ਸਾਂ। ਬੀਮੇ ਦੀ ਰਕਮ ਮਿਲਣ 'ਤੇ ਸਭ ਤੋਂ ਪਹਿਲਾਂ ਨਵਾਂ ਜਾਲ ਖਰੀਦਿਆ। ਇਸ ਨਾਲ ਥੋੜ੍ਹੀ ਰਾਹਤ ਜ਼ਰੂਰ ਮਿਲੀ।

ਪਿਛਲੇ ਮਜ਼ਦੂਰ ਦਿਵਸ 'ਤੇ (1 ਮਈ ਨੂੰ) 'ਸੇਵਾ' ਨੇ ਗੁਜਰਾਤ ਰਾਜ ਸਰਕਾਰ ਤੋਂ ਮੰਗ ਕੀਤੀ ਹੈ ਕਿ ਇਸਤਰੀਆਂ ਲਈ ਇਕ ਵੱਡਾ 'ਸਮਾਜਿਕ ਸੁਰੱਖਿਆ ਫੰਡ 'ਕਾਇਮ ਕੀਤਾ ਜਾਵੇ ਅਤੇ ਇਸ ਫੰਡ ਨਾਲ ਇਸਤਰੀਆਂ ਦੀ ਸ਼ਿਹਤ-ਸੇਵਾ, ਬਾਲ-ਸੇਵਾ ਅਤੇ ਘਰ ਦੀਆਂ ਸਹੂਲਤਾਂ ਦਾ ਪ੍ਰਬੰਧ ਹੋ ਜਾਵੇ। ਜੇਕਰ ਸੰਚਾਲਨ ਠੀਕ ਤਰ੍ਹਾਂ ਹੋਵੇ ਤਾਂ ਇਸਤਰੀਆਂ ਆਪ ਜ਼ਰੂਰ ਹੀ ਯੋਗਦਾਨ ਦੇਣਗੀਆਂ।

# ਸੇਵਾ-ਅਕਾਦਮੀ

ਮੈਂ ਤਾਂ 'ਸੇਵਾ' ਯੂਨੀਵਰਸਿਟੀ ਕਾਇਮ ਕਰਨਾ ਚਾਹੁੰਦੀ ਸਾਂ। "ਕਿਉਂਕਿ ਸਾਡੀ ਵੀ ਯੂਨੀਵਰਸਿਟੀ ਨਹੀਂ ਹੋ ਸਕਦੀ ?" ਸਚਮੁੱਚ ਸਾਡੀਆਂ ਇਸਤਰੀਆਂ ਕੋਲ ਅਨੁਭਵ, ਗਿਆਨ, ਜਾਣਕਾਰੀ, ਸਿਆਣਪ ਦਾ ਵੱਡਾ ਭੰਡਾਰ ਹੈ। ਉਨ੍ਹਾਂ ਨੇ ਬਾਹਰ ਦੀ ਦੁਨੀਆ ਤੋਂ ਬਹੁਤ ਗਿਆਨ ਹਾਸਲ ਕਰਨਾ ਹੈ, ਪਰ ਉਸੇ ਤਰ੍ਹਾਂ ਉਨ੍ਹਾਂ ਕੋਲ ਦੁਨੀਆ ਦੇ ਗਿਆਨ ਭੰਡਾਰ ਵਿਚ ਆਪਣਾ ਯੋਗਦਾਨ ਦੇਣ ਯੋਗ ਵੀ ਕਾਫੀ ਕੁਝ ਹੈ। ਇਸ ਸਮਝ ਦੇ ਨਾਲ 'ਸੇਵਾ' ਨੇ 1990 ਵਿਚ ਸੇਵਾ ਅਕਾਦਮੀ ਦੀ ਸਥਾਪਨਾ ਕੀਤੀ। ਉਸ ਦਾ ਪ੍ਰਮੁੱਖ ਕੰਮ ਹੈ 'ਸੇਵਾ' ਮੁਹਿੰਮ ਦੇ ਸੈਨਿਕਾਂ (ਕਾਡਰ) ਨੂੰ ਤਿਆਰ ਕਰਨ ਦਾ। ਸਥਾਨਕ ਇਸਤਰੀਆਂ ਵਿਚ ਹੀ ਐਸੀ ਸਮਰਥਾ ਆਉਣੀ ਚਾਹੀਦੀ ਹੈ ਕਿ ਉਹ ਆਪਣੇ ਬਣਾਏ ਸੰਗਠਨਾਂ ਦਾ ਚੰਗੀ ਤਰ੍ਹਾਂ ਸੰਚਾਲਨ ਕਰ ਸਕਣ, ਸੁਤੰਤਰਤਾ ਨਾਲ ਫੈਸਲੇ ਲੈ ਸਕਣ ਅਤੇ ਦੇਸ਼ ਦੇ ਵਿਕਾਸ ਦੀ ਮੁੱਖ ਧਾਰਾ ਵਿਚ ਅਸੰਗਠਿਤ ਵਰਗ ਦੀਆਂ ਮਜ਼ਦੂਰਨਾਂ (82.7 ਪ੍ਰਤੀਸ਼ਤ) ਨੂੰ ਸਰਗਰਮ ਕਰ ਸਕਣ। ਅਜਿਹੀ ਮੁਹਿੰਮ ਦੀ ਅਗਵਾਈ 'ਸੇਵਾ' ਦੀਆਂ ਇਸਤਰੀਆਂ ਵੱਡੀ ਪੱਧਰ 'ਤੇ ਲੈਣ ਦੇ ਯੋਗ ਤੇ ਸਮਰਥ ਹੋ ਸਕਣ। ਇਹੀ 'ਸੇਵਾ' ਦਾ ਮੂਲ ਮੰਤਵ ਹੈ।

'ਸੇਵਾ' ਅਕਾਦਮੀ ਦੀ ਕਸੌਟੀ ਇਹ ਹੈ ਕਿ ਕਿਸੇ ਵੀ ਕਿਸਮ ਦੀ ਸਿਖਿਆ ਅਨਪੜ੍ਹ ਦੇ ਅਨੁਸਾਰ ਅਤੇ ਮਜ਼ਦੂਰ ਲਈ ਉਤਸ਼ਾਹ ਭਰਪੂਰ ਸਾਬਤ ਹੋਵੇ। ਗਾਂਧੀ ਦੇ ਦੱਸੇ ਰਸਤੇ ਨਾਲ ਸਮਾਜਿਕ ਇਨਸਾਫ ਦੀ ਲੜਾਈ ਚਲਾਉਣ ਲਈ ਫੌਜ ਤਿਆਰ ਕਰਨੀ ਹੈ। ਇਥੇ ਤਾਂ ਇਸਤਰੀਆਂ ਸੁਤੰਤਰ ਰੂਪ ਨਾਲ ਵਿਚਾਰ ਕਰਨਾ ਸਿੱਖਦੀਆਂ ਹਨ, ਨਿੱਡਰਤਾ ਦੇ ਪਾਠ ਪੜ੍ਹਦੀਆਂ ਹਨ, ਦੂਸਰੀਆਂ ਇਸਤਰੀਆਂ ਨੂੰ ਆਪਣੇ ਨਾਲ ਜੋੜਨ ਦੀ ਇੱਛਾ ਜਗਾਉਂਦੀਆਂ ਹਨ।

ਚੀਖੋਦਰਾ ਪਿੰਡ ਦੀ ਖਲੀ ਮਜ਼ਦੂਰ ਖਨੀ ਭੈਣ ਅਕਾਦਮੀ ਦੀ ਤਾਲੀਮ ਤੋਂ ਬਾਅਦ ਘਰ ਜਾ ਕੇ ਰਾਤ ਨੂੰ ਮੁਹੱਲੇ ਦੀਆਂ ਇਸਤਰੀਆਂ ਨੂੰ ਏਨੀ

ਆਸਾਨੀ ਨਾਲ ਸਮਝਾਉਂਦੀ ਹੈ ਕਿ ਬਾਪੂ ਗਾਂਧੀ ਦਾ ਜੀਵਨ ਸਾਨੂੰ ਸੱਚ ਬੋਲਣਾ ਸਿਖਾਉਂਦਾ ਹੈ, ਆਪਣੇ ਪੈਰਾਂ 'ਤੇ ਖੜੇ ਹੋਣਾ ਅਤੇ ਆਪਸੀ ਵਿਸ਼ਵਾਸ ਕਰਨਾ ਸਿਖਾਉਂਦਾ ਹੈ। ਉਹ ਆਪਣੀਆਂ ਆਦਤਾਂ ਨੂੰ ਸਾਦਾ ਰੱਖਣ ਲਈ ਕਹਿੰਦੇ ਹਨ।

ਬਸ਼ੀਰ ਭੈਣ (ਪਿੰਡ ਗੋਪਾਲਪਰਾ) ਭਰੀ ਸਭਾ ਵਿਚ 'ਸੇਵਾ' ਦੀ ਸਨਮਾਨਯੋਗ ਮਹਿਮਾਨ ਸ੍ਰੀਮਤੀ ਕਲਿੰਟਨ ਨੂੰ ਕਹਿੰਦੀ ਹੈ ਕਿ "ਹੁਣ ਮੈਂ ਕਿਸੇ ਤੋਂ ਨਹੀਂ ਡਰਦੀ ਹਾਂ। ਸਰਪੰਚ, ਠੇਕੇਦਾਰ, ਪੁਲੀਸ ਜਾਂ ਪਤੀ—ਕਿਸੇ ਤੋਂ ਵੀ ਨਹੀਂ।

ਬੀੜੀ ਮਜ਼ਦੂਰ ਕਮਲਾ ਸਮੁੱਚੇ ਮਿਲਣਵਰਤਣ ਨਾਲ ਆਪਣੇ ਸਰਬ-ਸੰਗਠਨ ਸਮਾਜ ਦੀ, ਸਰਬ ਭਾਰਤੀ ਪੱਧਰ ਉਤੇ ਬਿਨਾਂ ਮੁਕਾਬਲਾ ਪ੍ਰਧਾਨ ਚੁਣੀ ਗਈ ਹੈ। ਪਿਆਲਾ-ਬਰਨੀ ਵਾਲੀ ਚੰਦਰਾ ਭੈਣ 'ਸੇਵਾ' ਬੈਂਕ ਦੀ ਪ੍ਰਮੋਟਰ ਜਦੋਂ ਵਿਸ਼ਵ ਮਹਿਲਾ ਬੈਂਕ ਦੇ ਅੰਤਰਰਾਸ਼ਟਰੀ ਫੋਰਮ ਵਿਚ ਉਦੋਂ ਦੇ ਵਿੱਤ ਮੰਤਰੀ ਡਾ. ਮਨਮੋਹਨ ਸਿੰਘ ਦੇ ਨਾਲ ਮੰਚ ਤੋਂ ਪ੍ਰਮੁੱਖ ਭਾਸ਼ਣ ਦੇ ਰਹੀ ਸੀ, ਤਾਂ ਸਰੋਤਿਆਂ ਵਿਚ ਬੈਠੇ ਸਨ ਜਰਮਨੀ ਅਤੇ ਹਾਲੈਂਡ ਸਮੇਤ ਪੰਦਰਾਂ ਦੇਸ਼ਾਂ ਦੇ ਵਿੱਤ ਮੰਤਰੀ। ਕਰੀਮਾ ਬੀਬੀ ਸੰਗਠਿਤ ਮਜ਼ਦੂਰਾਂ ਦੇ ਆਗੂ ਦੇ ਰੂਪ ਵਿਚ ਸਹੇਲੀਆਂ ਦੀ ਸਿਲਾਈ ਵਧਾਉਣ ਦੀ ਗੱਲਬਾਤ ਵਿਚ ਲੇਬਰ ਕਮਿਸ਼ਨਰ ਦੇ ਸਾਹਮਣੇ ਵਿਰੋਧੀ-ਪੱਖ ਵਿਚ ਬੈਠੀ ਆਪਣੇ ਸਕੇ ਭਾਈ (ਵਪਾਰੀ) ਨਾਲ ਦਲੀਲ ਦਿੰਦੀ ਹੋਈ ਲੜਦੀ ਹੈ। ਇਹ ਹੀ ਸਭ ਹਨ 'ਸੇਵਾ' ਅਕਾਦਮੀ ਦੀਆਂ ਸਿੱਖਿਆ ਦੇਣ ਵਾਲੀਆਂ।

'ਸੇਵਾ' ਅਕਾਦਮੀ ਵਿਚ ਸਿੱਖਿਆ ਲੈਣ ਲਈ ਆਉਣ ਵਿਚ ਇਸਤਰੀਆਂ ਨੂੰ ਬੜਾ ਮਜ਼ਾ ਆਉਂਦਾ ਹੈ। ਸ਼ਹਿਰ ਵਿਚ ਕਰਫਿਊ ਲੱਗਾ ਹੋਵੇ ਤਾਂ ਵੀ ਕੁਝ ਵੀ ਕਰ ਕੇ ਪਹੁੰਚਦੀਆਂ ਹਨ। ਮਜ਼ਦੂਰੀ ਦਾ ਦਿਨ ਛੱਡ ਕੇ ਵੀ ਆਉਂਦੀਆਂ ਹਨ। ਪਿੰਡ ਅਤੇ ਸ਼ਹਿਰ ਦੀਆਂ ਵੱਖੋ ਵੱਖ ਧੰਦਿਆਂ ਦੀਆਂ ਇਸਤਰੀਆਂ ਰਾਤ ਨੂੰ ਇਕੱਠੀਆਂ ਰਹਿੰਦੀਆਂ ਹਨ ਤਦ ਸਿੱਖਿਆ ਦੇ ਆਪਸੀ ਨਵੇਂ ਨਵੇਂ ਅਨੁਭਵ ਦਾ ਆਦਾਨ-ਪ੍ਰਦਾਨ ਹੁੰਦਾ ਹੈ। ਪਿੰਡ ਦੀਆਂ ਇਸਤਰੀਆਂ ਨੂੰ ਇਹ ਵੀ ਪਤਾ ਨਹੀਂ ਹੁੰਦਾ ਕਿ ਬਿਨਾਂ ਜ਼ਮੀਨ ਦੇ ਕਮਾਈ ਹੋ ਹੀ ਕਿਵੇਂ ਸਕਦੀ ਹੈ ? ਉਨ੍ਹਾਂ ਦੇ ਸਿਰ 'ਤੇ ਰਾਤ ਭਰ ਪੱਖਾ ਘੁੰਮਦਾ

ਹੈ ਪਰ ਉਨ੍ਹਾਂ ਨੂੰ ਨੀਂਦ ਨਹੀਂ ਆਉਂਦੀ। ਥਾਂਗਲੀ ਦੀ ਰੂੜੀ ਭੈਣ ਪਹਿਲੀ ਵਾਰ ਪਿੰਡ ਤੋਂ ਬਾਹਰ ਨਿਕਲੀ ਸੀ। ਅਹਿਮਦਾਬਾਦ ਵਿਚ ਏਲਿਸ ਪੁਲ ਪਾਰ ਕਰ ਕੇ ਪੁਲ ਦੇ ਦੂਜੇ ਸਿਰੇ 'ਤੇ ਅਕਾਦਮੀ ਵਿਚ ਜਾਣਾ ਸੀ ਤਾਂ ਪੁਲ ਉਤੇ ਚੱਲਣ ਤੋਂ ਉਸ ਨੇ ਸਾਫ ਇਨਕਾਰ ਕਰ ਦਿੱਤਾ। ਬਹੁਤ ਸਮਝਾਇਆ ਪਰ ਨਾ; ਹਾਂ ਨਹੀਂ ਹੋਈ। ਕਿਉਂ ? ਤਾਂ ਕਹਿੰਦੀ ਹੈ ਕਿ ਇਹ ਪੁਲ ਤਾਂ ਦੋ ਹੀ ਥਮਲਿਆਂ 'ਤੇ ਟਿਕਿਆ ਹੋਇਆ ਹੈ। ਕਦੇ ਵੀ ਹਿਲ ਜਾਵੇਗਾ। ਆਪਣੇ ਦੋ ਪੈਰ ਕੀ ਮਾੜੇ ਹਨ ? ਅੰਤ : ਪੁਲ ਪਾਰ ਨਹੀਂ ਕੀਤਾ ਉਸ ਨੇ, ਨਦੀ ਵਿਚ ਤੁਰ ਕੇ ਹੀ ਸਾਹਮਣੇ ਪਹੁੰਚੀ।

'ਸੇਵਾ-ਅਕਾਦਮੀਂ' ਵਿਚ ਸਭ ਤੋਂ ਪਹਿਲੀ ਸਿਖਿਆ ''ਤਿੰਨ ਦਿਨਾਂ-ਸ਼ਾਲਾ" ਹੁੰਦੀ ਹੈ। ਇਸ ਵਿਚ ਉਨ੍ਹਾਂ ਨੂੰ ''ਮਾਣ ਨਾਲ ਬੋਲੋ ਆਪਣੇ ਨਾਂ" ਅਤੇ ਸੇਵਾ ਦੇ ਕੰਮ ਸਿਖਾਏ ਜਾਂਦੇ ਹਨ। ਇਨ੍ਹਾਂ ਵਿਚੋਂ ਚੋਣਵੀਆਂ ਸਿਖਿਆਰਥੀਆਂ ਨੂੰ 'ਕਦਮ ਇਕ' ਦੀ ਤਾਲੀਮ ਵਿਚ 'ਪੰਦਰਾਂ ਦਿਨਾਂ ਸ਼ਾਲਾਂ' ਵਿਚ ਦਾਖਲਾ ਮਿਲਦਾ ਹੈ। ਇਸ ਸਿਖਿਆ ਦੌਰਾਨ ਹਰ ਇਕ ਨੂੰ ਆਪਣੀ ਆਪ-ਬੀਤੀ ਅਤੇ ਦੂਜੀ ਇਕ ਇਸਤਰੀ ਦੀ ਜੀਵਨ-ਰੇਖਾ ਲਿਖਣ ਦਾ ਕੰਮ ਸੌਂਪਿਆ ਜਾਂਦਾ ਹੈ। ਜਿਸ ਨੂੰ ਲਿਖਣਾ ਨਹੀਂ ਆਉਂਦਾ, ਉਸ ਲਈ ਦੂਜੀਆਂ ਲਿਖ ਦਿੰਦੀਆਂ ਹਨ। ਹਰ ਰੇਖਾ-ਚਿੱਤਰ ਵਿਚ ਮੈਨੂੰ ਤਾਂ ਗਰੀਬ ਇਸਤਰੀਆਂ ਦੇ ਉੱਚ-ਸੰਸਕਾਰ ਭਾਵ ਦੇ ਹੀ ਦਰਸ਼ਨ ਹੁੰਦੇ ਹਨ। ਇਸ ਦਾ ਇਕ ਨਮੂਨਾ ਦੱਸਦੀ ਹਾਂ।

ਧਨ ਲਕਸ਼ਮੀ ਦਾ ਜਨਮ ਸ਼ਹਿਰ ਦੀ ਇਕ ਸਸਤੀ ਚਾਲ (ਝੌਂਪੜ-ਪੱਟੀ ਵਰਗਾ ਰਿਹਾਇਸ਼ੀ ਇਲਾਕਾ) ਦੇ ਇਕ ਕਮਰੇ ਦੇ ਕੋਨੇ ਵਿਚ ਹੋਇਆ ਸੀ। ਪੰਜ ਪੁੱਤਰਾਂ ਬਾਅਦ ਇਕ ਧੀ ਸੀ। ਕਿੰਨੀਆਂ ਹੀ ਮੰਨਤਾਂ ਬਾਅਦ ਆਈ ਸੀ। ਇਸ ਲਈ ਛੋਟੀ ਧਨੀ ਕਾਫੀ ਲਾਡਲੀ ਸੀ। ਉਹ ਆਪਣੇ ਬਚਪਨ ਨੂੰ ਯਾਦ ਕਰਦੀ ਹੋਈ ਆਪਣੀ ਜੀਵਨ-ਕਥਾ ਕਹਿੰਦੀ ਹੈ। ਧਨ ਲਕਸ਼ਮੀ ਦੀ ਜੀਵਨ-ਕਹਾਣੀ ਉਸ ਦੇ ਹੀ ਸ਼ਬਦਾਂ ਵਿਚ :

"ਮੈਂ ਇਕੱਲੀ ਕੁੜੀ ਹੋਣ ਕਰਕੇ ਕਈ ਵਾਰ ਬਿਮਾਰ ਹੋ ਜਾਂਦੀ ਸਾਂ। ਬਹੁਤ ਪੈਸੇ ਖਰਚ ਕਰਕੇ ਮੈਨੂੰ ਜੀਊਂਦਾ ਰੱਖਿਆ ਗਿਆ ਸੀ। ਫਿਰ ਵੀ ਮੈਂ ਬਿਮਾਰ ਹੋ ਜਾਂਦੀ ਸਾਂ। ਕਈ ਝਾੜ-ਫੂਕ ਕਰਨ ਵਾਲੇ ਸਿਆਣਿਆਂ ਨੂੰ

ਬੁਲਾਇਆ ਅਤੇ ਦਿਖਾਇਆ ਤਾਂ ਉਹ ਲੋਕ ਕਹਿੰਦੇ ਸਨ ਕਿ ਇਸ ਕੁੜੀ ਨੂੰ ਪਰਾਈ ਗੋਦ ਵਿਚ ਦੇ ਦਿਓ, ਠੀਕ ਰਹੇਗੀ। ਇਸ ਲਈ ਪੰਜ ਸਾਲ ਦੀ ਉਮਰ ਵਿਚ ਹੀ ਮੇਰੀ ਮੰਗਣੀ ਕਰ ਦਿੱਤੀ ਸੀ। ਛੇਵੇਂ ਸਾਲ ਵਿਚ ਮੈਨੂੰ ਆਸ਼ਰਮ ਵਿਚ ਪੜ੍ਹਨ ਲਈ ਭੇਜਿਆ ਗਿਆ। ਉਥੇ ਇਕ ਵਾਰ ਪਲੰਘ ਤੋਂ ਡਿੱਗ ਪਈ, ਇਸ ਲਈ ਮੈਨੂੰ ਘਰ ਲੈ ਆਂਦਾ। ਫਿਰ ਦੂਜੇ ਸਕੂਲ ਵਿਚ ਰੱਖਿਆ...ਪੜ੍ਹਨ ਤੋਂ ਇਲਾਵਾ ਮੈਨੂੰ ਸਿਲਾਈ, ਖੇਡਣ-ਕੁੱਦਣ ਦਾ ਬੜਾ ਸ਼ੌਕ ਸੀ। ਮੈਂ ਫਾਈਨਲ ਦੀ ਪ੍ਰੀਖਿਆ ਦਿੱਤੀ। ਮੇਰੇ ਸਹੁਰਿਆਂ ਵਾਲੇ ਹੁਣ ਵਿਆਹ ਕਰਨ ਦੀ ਜਲਦੀ ਕਰਨ ਲੱਗੇ। ਕੁੜੀ ਵੱਡੀ ਹੋ ਗਈ ਹੈ। ਉਸ ਨੂੰ ਕਦੋਂ ਤਕ ਸੰਭਾਲਦੇ ਰਹੋਗੇ ? ਆਦਿ ਆਦਿ ਕਹਿੰਦੇ ਸਨ। ਪਰ ਮੇਰੇ ਵੱਡੇ ਭਰਾ ਨੇ ਕਿਹਾ ਕਿ ਨਹੀਂ, ਅਜੇ ਦੇਰ ਹੈ। ਉਦੋਂ ਮੈਂ ਸੱਤਵੀਂ ਵਿਚ ਪੜ੍ਹ ਰਹੀ ਸਾਂ। ਸਕੂਲ ਤੋਂ ਮੈਂ ਸੌਰਾਸ਼ਟਰ ਦੀ ਯਾਤਰਾ 'ਤੇ ਜਾਣਾ ਸੀ। ਮੇਰੇ ਪਤੀ ਵੀ ਪਰਵਾਸ ਵਿਚ ਸਾਡੇ ਨਾਲ ਆਏ ਸਨ। ਵਾਪਸ ਮੁੜੇ ਤਾਂ ਸਮਾਜ ਦੇ ਲੋਕ ਮੇਰੇ ਬਾਰੇ ਵਿਚ ਬੁਰੀਆਂ ਬੁਰੀਆਂ ਗੱਲਾਂ ਕਰਨ ਲੱਗੇ, ਇਸ ਲਈ ਮੇਰੇ ਭਰਾ ਅਤੇ ਪਿਤਾ ਜੀ ਨੇ ਮੇਰਾ ਵਿਆਹ ਕਰ ਦਿੱਤਾ।

ਸਹੁਰੀਂ ਆਈ ਤਾਂ ਮੇਰੇ ਪਤੀ ਨੇ ਕਿਹਾ ਕਿ ਤੁਸੀਂ ਸਾਰੇ ਸੁਖੀ ਹੋ ਪਰ ਸਾਡੇ ਇਥੇ ਗਰੀਬੀ ਹੈ, ਤੂੰ ਇਕ ਹੋਰ ਖਾਣ ਵਾਲੀ ਵਧ ਗਈ ਹੈਂ। ਇਸ ਲਈ ਹੁਣ ਪੜ੍ਹਾਈ ਛੱਡ ਦਿਓ ਅਤੇ ਕੰਮ ਕਰਨ ਲਈ ਜਾਓ। ਆਪਣੇ ਪਤੀ ਦੀ ਅਜਿਹੀ ਗੱਲ ਸੁਣ ਕੇ ਮੈਨੂੰ ਰੋਣਾ ਆ ਗਿਆ। ਮੈਂ ਕਿਹਾ ਕਿ ਮੈਨੂੰ ਸੁੱਖ ਨਹੀਂ ਚਾਹੀਦਾ। ਮੈਂ ਤੇਰੇ ਨਾਲ ਰਹਿ ਕੇ ਦੁੱਖ ਨਾਲ ਮੁਕਾਬਲਾ ਕਰਾਂਗੀ। ਮੈਂ ਆਪਣੇ ਪੇਕੇ ਜਾ ਕੇ ਸਿਲਾਈ ਮਸ਼ੀਨ ਲੈ ਆਈ ਅਤੇ ਥੋੜ੍ਹਾ ਕੱਚਾ ਮਾਲ ਵੀ। ਮੇਰੇ ਸਹੁਰੇ ਵਾਲਿਆਂ ਨੂੰ ਇਹ ਗੱਲ ਬਹੁਤ ਚੰਗੀ ਲੱਗੀ। ਮੇਰੀ ਮਾਂ ਰੋਜ਼ ਸ਼ਾਮ ਨੂੰ ਖਾਣਾ ਬਣਾ ਕੇ ਮੇਰੇ ਸਹੁਰੀਂ ਖਾਣਾ ਦੇਣ ਆਉਂਦੀ ਸੀ। ਅਸੀਂ ਬਹੁਤ ਹੀ ਗਰੀਬ ਸਾਂ। ਉਤੇ ਲੈਣ ਲਈ ਕੁਝ ਨਹੀਂ ਸੀ, ਭਾਂਡੇ ਵੀ ਨਹੀਂ ਸਨ। ਮੇਰੇ ਪਿਤਾ ਨੇ ਉਪਰ ਲੈਣ ਲਈ ਮੈਨੂੰ ਇਕ ਸ਼ਾਲ ਦਿੱਤੀ ਜਿਸ ਨੂੰ ਅਸੀਂ ਦੋਵੇਂ ਅੱਧਾ ਅੱਧਾ ਲੈ ਕੇ ਰਾਤ ਗੁਜ਼ਾਰਦੇ ਸਾਂ।

ਮੈਂ ਸ਼ਹਿਰ ਦੇ ਰਸਤੇ ਨਹੀਂ ਦੇਖੇ ਸਨ। ਕੋਈ ਧੰਦਾ ਕਰਨ ਵਿਚ ਮੈਨੂੰ

ਡਰ ਲੱਗਦਾ ਸੀ। ਅਤੇ ਇਨ੍ਹਾਂ ਵਿਚਾਰਾਂ ਵਿਚ ਮੈਂ ਬਿਮਾਰ ਹੋ ਜਾਂਦੀ ਸਾਂ। ਏਨੇ ਨੂੰ ਮੈਨੂੰ ਗਰਭ ਠਹਿਰ ਗਿਆ। ਅਸੀਂ ਦੋਹਾਂ ਨੇ ਗਰਭ ਗਿਰਾਉਣ ਲਈ ਬਹੁਤ ਕੋਸ਼ਿਸ਼ ਕੀਤੀ, ਪਰ ਕੁਝ ਨਾ ਹੋਇਆ। ਮੇਰੀ ਮਾਂ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਆ ਕੇ ਮੈਨੂੰ ਕਹਿਣ ਲੱਗੀ ਕਿ ਬੱਚੇ ਨੂੰ ਜਨਮ ਦੇ ਕੇ ਮੈਨੂੰ ਸੰਭਾਲ ਦੇਣਾ, ਮੈਂ ਉਸ ਨੂੰ ਪਾਲ ਲਵਾਂਗੀ।

ਇਕ ਵਾਰ ਮੇਰੀ ਸੱਸ ਮੈਨੂੰ ਸਬਜ਼ੀ-ਭਾਜੀ ਵੇਚਣ ਲੈ ਗਈ। ਚਾਰ ਦਿਨ ਮੈਂ ਉਸ ਨਾਲ ਗਈ ਤਾਂ ਮੈਨੂੰ ਅਨੁਭਵ ਹੋ ਗਿਆ। ਫਿਰ ਅਜਿਹਾ ਕਰਦਿਆਂ ਕਰਦਿਆਂ ਮੈਂ ਇਕੱਲੀ ਹੀ ਜਾਣ ਲੱਗੀ, ਦਿਨੇ ਟੋਕਰੀ, ਰਾਤ ਨੂੰ ਸਿਲਾਈ ਅਤੇ ਸਵੇਰੇ ਸੁਵੱਖਤੇ ਲੱਸੀ ਵੇਚਣ ਜਾਂਦੀ ਸਾਂ। ਅਜਿਹਾ ਕਰਦਿਆਂ ਕਰਦਿਆਂ ਮੇਰੇ ਪਹਿਲਾਂ ਮੁੰਡਾ ਪੈਦਾ ਹੋਇਆ ਅਤੇ ਉਸ ਦੇ ਆਉਣ 'ਤੇ ਮੇਰਾ ਕੰਮ ਬੰਦ ਹੋਣ ਦੀ ਹਾਲਤ ਆ ਗਈ। ਘਰ ਵਿਚ ਖਾਣ ਪੀਣ ਦਾ ਵੀ ਹਿਸਾਬ ਲਾਉਣਾ ਪੈ ਗਿਆ, ਅਜਿਹੀ ਹਾਲਤ ਸੀ। ਇਸ ਲਈ ਬੱਚੇ ਨੂੰ ਪੇਕੇ ਛੱਡਣਾ ਪਿਆ। ਮੇਰੀ ਭਾਬੀ ਬੱਚੇ ਨੂੰ ਦੁੱਧ ਪਿਲਾਉਂਦੀ ਅਤੇ ਸੰਭਾਲਦੀ। ਇਸ ਤਰ੍ਹਾਂ ਕੰਮ ਕਰ ਕਰ ਕੇ ਆਪਣੇ ਪਤੀ ਨੂੰ ਮੈਂ ਬਾਰਵੀਂ ਤਕ ਪੜ੍ਹਾਇਆ। ਗਹਿਣੇ ਪੇਕਿਆਂ ਤੋਂ ਲਿਆਈ ਸਾਂ, ਉਹ ਵੀ ਵੇਚ ਦਿੱਤੇ।

ਮੇਰੇ ਸਹੁਰੇ ਦੀ ਤਬੀਅਤ ਖ਼ਰਾਬ ਹੋ ਗਈ। ਉਨ੍ਹਾਂ ਨੂੰ ਰਕਤ-ਪਿੱਤ ਦੀ ਬਿਮਾਰੀ ਹੋ ਗਈ। ਉਨ੍ਹਾਂ ਦੀ ਸੇਵਾ ਲਈ ਅਸੀਂ ਦੋਵੇਂ ਪਤੀ-ਪਤਨੀ ਹਾਜ਼ਰ ਰਹਿੰਦੇ। ਸਹੁਰਾ ਜੀ ਦੇ ਮਾਤਾ ਪਿਤਾ ਵੀ ਸਾਡੇ ਨਾਲ ਰਹਿੰਦੇ ਸਨ। ਅਜਿਹੀ ਹਾਲਤ ਵਿਚ ਮੈਂ ਇਕ ਛੋਟੀ ਬੇਟੀ ਨੂੰ ਜਨਮ ਦਿੱਤਾ। ਇਸ ਵਾਰ ਤਾਂ ਸਾਡੀ ਹਾਲਤ ਏਨੀ ਖਰਾਬ ਸੀ ਕਿ ਦਾਈ ਨੂੰ ਦੇਣ ਲਈ ਇਕ ਰੁਪਿਆ ਵੀ ਨਹੀਂ ਸੀ। ਮੇਰੀ ਸੱਸ ਨੇ ਕਿਹਾ ਕਿ ਜਣੇਪੇ ਵਿਚ ਜੇਕਰ ਤੂੰ ਘਿਓ ਖਾਣਾ ਹੈ ਤਾਂ ਆਪਣੇ ਪਿਤਾ ਦੇ ਘਰ ਦਾ ਗੁੜ ਵੇਚ ਦੇ। ਮੈਂ ਕਿਹਾ ਕਿ ਮੈਂ ਗੁੜ ਵੇਚ ਕੇ ਘਿਓ ਨਹੀਂ ਖਾਣਾ। ਅਜਿਹੀ ਹਾਲਤ ਵਿਚ ਪੇਕੇ ਮੇਰੀ ਭਾਬੀ ਨੇ ਦੋ ਜੁੜਵੇਂ ਮੁੰਡਿਆਂ ਨੂੰ ਜਨਮ ਦਿੱਤਾ। ਪੇਕਿਆਂ ਤੋਂ ਮੇਰੇ ਭਰਾ ਨੇ ਸੁਨੇਹਾ ਭੇਜਿਆ ਕਿ ਧੀ ਨੂੰ ਲੈ ਕੇ ਤੂੰ ਇਥੇ ਆ ਜਾ। ਇਕ ਮੁੰਡੇ ਨੂੰ ਤੂੰ ਦੁੱਧ ਪਿਲਾਉਣਾ ਅਤੇ ਆਪਣੀ ਭਾਬੀ ਕੋਲ ਰਹਿ ਕੇ ਆਪਣੀ ਧੀ ਨੂੰ ਪਾਲ

ਲੈਣਾ।

ਮੀਂਹ ਨੇ ਵੀ ਮੇਰੀ ਬੜੀ ਪ੍ਰੀਖਿਆ ਲਈ। ਇਕ ਪਾਸੇ ਸਹੁਰਿਆਂ ਦਾ ਦੁੱਖ, ਦੂਜੇ ਪਾਸੇ ਭਰਾ ਦਾ ਅਪ੍ਰੇਸ਼ਨ। ਅਤੇ ਮੀਹ ਐਨਾ ਪਿਆ ਕਿ ਸਾਡੇ ਢਲਾਣ ਵਾਲੇ ਘਰਾਂ ਵਿਚ ਪਾਣੀ ਭਰ ਗਿਆ। ਆਪਣੇ ਭਰਾ ਦੇ ਘਰ ਜਾਣ ਲਈ ਤੁਰੀ। ਹੱਥ ਵਿਚ ਛੋਟਾ ਅੱਠ ਦਿਨ ਦਾ ਬੱਚਾ, ਲੱਕ ਤਕ ਪਾਣੀ, ਰਾਤ ਦਾ ਸਮਾਂ, ਸਿਰ 'ਤੇ ਬਿਜਲੀ ਦੀ ਗਰਜਣ ਅਤੇ ਮੋਹਲੇਧਾਰ ਮੀਂਹ। ਰਸਤੇ ਵਿਚ ਇਕ ਅਣਜਾਣੀ ਚਾਲ ਵਿਚ ਕਿਸੇ ਦੇ ਘਰ ਰੁਕਣਾ ਪਿਆ। ਉਨ੍ਹਾਂ ਦਿਨਾਂ ਵਿਚ ਬਹੁਤ ਦੁੱਖ ਮਿਲਿਆ। ਆਪਣੇ ਭਰਾ ਨੂੰ ਮਿਲਣ ਜਾਣ ਜੋਗੇ ਪੈਸੇ ਵੀ ਨਹੀਂ ਸਨ। ਮੇਰੇ ਭਰਾ ਨੇ ਘਰ ਵਾਪਸ ਪਰਤਣ ਲਈ ਜੋ ਪੈਸੇ ਦਿੱਤੇ, ਉਹ ਮੈਂ ਪੈਦਲ ਤੁਰ ਕੇ ਬਚਾਏ ਅਤੇ ਉਸ ਵਿਚੋਂ ਰਸੋਈ ਬਣਾਈ।

ਇਸ ਤਰ੍ਹਾਂ ਮੇਰੇ ਬੱਚੇ ਦਸ ਸਾਲ ਦੇ ਹੋਏ। ਇਸ ਤੋਂ ਬਾਅਦ ਮੇਰੇ ਜੀਵਨ ਵਿਚ ਤਬਦੀਲੀ ਆਈ। ਮੇਰੇ ਪਤੀ ਨੂੰ ਟੈਲੀਫੋਨ ਵਿਭਾਗ ਵਿਚ ਨੌਕਰੀ ਮਿਲ ਗਈ। ਸ਼ੁਰੂ ਵਿਚ 500 ਰੁਪਏ ਤਨਖਾਹ ਸੀ। ਘਰ ਦਾ ਪੂਰਾ ਸੰਚਾਲਨ ਮੈਨੂੰ ਦੇ ਦਿੱਤਾ।

ਬਿਮਾਰੀ ਵਿਚ ਮੇਰੇ ਸਹੁਰੇ ਦੀ ਮੌਤ ਹੋ ਗਈ। ਦੋ ਸਾਲ ਦੇ ਅੰਦਰ ਘਰ ਦੇ ਜਿੰਨੇ ਬਜ਼ੁਰਗ ਸਨ, ਉਹ ਸਭ ਮਰ ਗਏ। ਸਮਾਜ ਦੇ ਰੀਤੀ-ਰਿਵਾਜ ਅਨੁਸਾਰ ਕਿਰਿਆ-ਕਰਮ ਕੀਤਾ।

ਬਹੁਤ ਦੁੱਖ ਸਹਿ ਕੇ ਬੱਚਿਆਂ ਨੂੰ ਪੜ੍ਹਾਇਆ। ਵੱਡੇ ਮੁੰਡੇ ਨੂੰ ਬਾਰ੍ਹਵੀ ਪਾਸ ਕਰਾਈ ਅਤੇ ਧੀ ਨੂੰ ਦਸਵੀਂ ਤਕ ਪੜ੍ਹਾਇਆ। ਮੁੰਡੇ ਦਾ ਵਿਆਹ ਪੰਦਰਾਂ ਸਾਲ ਦੀ ਉਮਰ ਵਿਚ ਕੀਤਾ। ਬਾਅਦ ਵਿਚ ਧੀ ਦਾ ਵਿਆਹ ਕੀਤਾ। ਮੁੰਡੇ ਕੋਲ ਨੌਕਰੀ ਨਹੀਂ ਸੀ ਤਾਂ ਉਸ ਨੂੰ ਲੱਕੜੀ ਦਾ ਛੋਟਾ ਟਾਲ ਖੋਲ੍ਹ ਦਿੱਤਾ। ਉਹ ਰਿਕਸ਼ਾ ਵੀ ਚਲਾਉਂਦਾ ਸੀ।

ਘਰ ਦੀ ਜ਼ਿੰਮੇਵਾਰੀ ਭਾਰ ਵਾਂਗ ਲੱਗਦੀ ਸੀ ਪਰ ਕਿਸੇ ਤਰ੍ਹਾਂ ਨਿਭਾਅ ਰਹੀ ਸਾਂ। ਰੁਪਏ-ਪੈਸੇ ਤੋਂ ਪਰੇਸ਼ਾਨ ਸਾਂ। ਮੈਨੂੰ ਪੈਸੇ ਦੀ ਲੋੜ ਪਈ ਤਾਂ ਮੇਰੇ ਦੂਰ ਦੇ ਜੇਠ ਨੇ ਕਿਹਾ ਕਿ 'ਸੇਵਾ' ਬੈਂਕ ਵਿਚ ਜਾਓ। ਹੋ ਸਕਦਾ ਹੈ, ਉਥੇ ਤੈਨੂੰ ਗਹਿਣਿਆਂ 'ਤੇ ਕਰਜ਼ਾ ਮਿਲ ਜਾਵੇ। ਬੈਂਕ ਵਿਚ ਹੀ

ਮੇਰੀ ਮੁਲਾਕਾਤ ਸਾਡੀ ਬਰਾਦਰੀ ਦੀ ਚੰਪਾ ਭੈਣ ਨਾਲ ਹੋ ਗਈ। ਉਸ ਨੇ ਮੇਰਾ ਖਾਤਾ ਖੁਲ੍ਹਵਾਇਆ, ਕਰਜ਼ਾ ਦਿਵਾਇਆ, ਫਿਰ ਤੋਂ ਦੁਬਾਰਾ ਕਰਜ਼ਾ ਲਿਆ ਅਤੇ ਬਿਲਕੁਲ ਨੇਮ ਨਾਲ ਉਹ ਮੋੜਿਆ। ਇਹ ਦੋ ਕਰਜ਼ੇ ਲਏ, ਤਾਂ ਕਿਤੇ ਜਾ ਕੇ ਸਾਡਾ ਕਰਜ਼ਾ ਉਤਰਿਆ ਅਤੇ ਗਹਿਣੇ ਸਹੀ ਸਲਾਮਤ ਰਹੇ।

ਹੋਇਆ ਇਉਂ ਕਿ ਸਾਡੇ ਇਲਾਕੇ ਦੇ ਟੋਕਰੇ ਵਾਲਿਆਂ ਨੇ ਮੈਨੂੰ ਆਪਣੀ ਆਗੂ ਚੁਣਿਆ। ਇਸ ਲਈ ਮੈਨੂੰ ਇਕ ਤੋਂ ਬਾਅਦ ਇਕ ਬੈਠਕ ਕਰਨੀ ਪੈਂਦੀ ਸੀ। ਇਕ ਵਾਰ ਮੈਨੂੰ ਸਟੇਜ 'ਤੇ ਲਿਜਾ ਕੇ ਮਾਈਕ ਉਤੇ ਬੋਲਣ ਲਈ ਕਿਹਾ ਗਿਆ। ਮੈਨੂੰ ਜਿਹੋ ਜਿਹਾ ਸੁਝਿਆ, ਮੈਂ ਬੋਲੀ। ਸਮੱਸਿਆ ਕਰਫਿਊ ਨਾਲ ਸੰਬੰਧਿਤ ਸੀ। ਸਭ ਨੇ ਤਾੜੀਆਂ ਵਜਾਈਆਂ। ਮੈਨੂੰ ਹੈਰਾਨੀ ਹੋਈ ਅਤੇ ਬੜੀ ਸ਼ਰਮ ਆ ਰਹੀ ਸੀ। ਬੀਮਾ, ਚੰਦਾ ਸਭ ਕੁਝ ਮੇਰੇ ਹੀ ਕੰਮ ਸਨ। ਉਹ ਮੈਂ ਬੜੇ ਹੀ ਉਤਸ਼ਾਹ ਨਾਲ ਕਰਦੀ ਸਾਂ।

ਇਸੇ ਦੌਰਾਨ 'ਸੇਵਾ' ਦੀ ਕਾਰਜਕਾਰਨੀ ਦੀ ਚੋਣ ਆਈ। ਮੇਰੇ ਪ੍ਰਤੀਨਿਧੀਆਂ ਨੇ ਮੁੜ ਤੋਂ ਮੈਨੂੰ ਚੁਣ ਲਿਆ। ਇਹ ਤਾਂ ਤੇਰੀ ਚੜ੍ਹਤ ਹੋ ਗਈ। ਫੁੱਲ-ਮਾਲਾਵਾਂ ਪਹਿਨਾਈਆਂ ਗਈਆਂ ਅਤੇ ਮੇਰੀ ਸ਼ਾਨ ਵਧੀ।

ਫਿਰ ਦਿੱਲੀ ਜਾਣਾ ਪਿਆ। ਦਿੱਲੀ ਵਿਚ ਮੋਰਚਾ ਕੱਢਿਆ। ਰਾਸ਼ਟਰੀ ਪੱਧਰ 'ਤੇ ਪ੍ਰਤੀਨਿਧਤਾ ਪ੍ਰਾਪਤ ਕਰਨ ਲਈ। ਭੈਣ ਇਲਾ ਅਤੇ ਮੈਂ, ਸਾਨੂੰ ਸਭ ਨੂੰ ਫੜ੍ਹ ਲਿਆ ਗਿਆ ਅਤੇ ਹਿਰਾਸਤ ਵਿਚ ਰੱਖਿਆ ਗਿਆ ਸੀ।

ਮੈਂ ਬਾਲ-ਸੇਵਾ ਦੀ ਲੰਬੀ ਸਿੱਖਿਆ ਲਈ ਅਤੇ ਫੇਰ ਮੈਨੂੰ ਇਕ ਆਂਗਨਵਾੜੀ (ਦਿਨ-ਕੇਂਦਰ) ਚਲਾਉਣ ਲਈ ਦਿੱਤੀ ਗਈ। ਸਾਰਿਆਂ ਬੱਚਿਆਂ ਦੀ ਮਾਂ ਦਾ ਕੰਮ ਮੈਂ ਕਰਦੀ ਸਾਂ।

'ਸੇਵਾ' ਵਿਚ ਮੈਨੂੰ ਸਭ ਤੋਂ ਚੰਗੀ ਗੱਲ ਇਹ ਲੱਗਦੀ ਹੈ ਕਿ ਇਥੇ ਮੇਰਾ ਸੱਤਵੀ ਤਕ ਪੜ੍ਹੇ ਹੋਣਾ ਕੰਮ ਆਉਂਦਾ ਹੈ। ਮੇਰਾ ਟੋਕਰਾ ਤਾਂ ਹੈ ਹੀ ਪਰ ਹੁਣ ਦੋ ਠੇਲ੍ਹੇ ਵੀ ਲੈ ਲਏ ਹਨ।

ਬਸ ਇਕ ਹੀ ਇੱਛਾ ਹੈ ਕਿ ਪੰਜ ਹਜ਼ਾਰ ਚੋਣਵੀਆਂ ਆਗੂ

ਇਸਤਰੀਆਂ ਤਿਆਰ ਕਰ ਕੇ ਦਿੱਲੀ ਲੈ ਜਾਵਾਂ ਅਤੇ ਮਜ਼ਦੂਰ ਇਸਤਰੀਆਂ ਨੂੰ ਹੱਕ ਮਿਲ ਜਾਵੇ। ਇਸ ਤਰ੍ਹਾਂ ਸਭ ਨੂੰ ਹਿਲਾ ਕੇ ਰੱਖ ਦੇਵਾਂ।

## ਸ਼ਕਤੀਕਰਣ ਦਾ ਦੂਜਾ ਨਾਂ ਸਵੈ-ਰੁਜ਼ਗਾਰ

ਆਰਥਿਕ ਸ਼ਕਤੀ ਤੋਂ ਬਿਨਾਂ ਗ਼ਰੀਬ ਇਸਤਰੀਆਂ ਉਨ੍ਹਾਂ ਨੂੰ ਮਿਲਣ ਵਾਲੇ ਰਾਜਨੀਤਿਕ ਅਧਿਕਾਰ ਪ੍ਰਾਪਤ ਨਹੀਂ ਕਰ ਸਕਦੀਆਂ। ਇਹ ਗੱਲ ਸਾਨੂੰ ਸਾਹਮਣੇ ਕੰਧ 'ਤੇ ਸਾਫ ਤੌਰ 'ਤੇ ਲਿਖੀ ਨਜ਼ਰ ਆਉਂਦੀ ਹੈ। ਇਸ ਲਈ 'ਸੇਵਾ' ਦਾ ਵਿਸ਼ੇਸ਼ ਝੁਕਾਅ ਆਰਥਿਕ ਸ਼ਕਤੀ ਵਿਕਸਿਤ ਕਰਨ ਉਤੇ ਹੀ ਰਿਹਾ ਹੈ।

ਪਰ ਅਜੇ ਮੰਜ਼ਿਲ ਬਹੁਤ ਲੰਬੀ ਹੈ। ਸੰਸਾਰ ਬਾਜ਼ਾਰਾਂ ਦੀ ਹਵਾ ਦਾ ਥੱਪੜ ਐਨਾ ਤਾਕਤਵਰ ਹੈ ਕਿ ਜਨਤਾ ਆਪਣੇ ਹੀ ਮਜ਼ਬੂਤ ਆਰਥਿਕ ਸੰਗਠਨਾਂ ਤੋਂ ਬਿਨਾਂ ਕਿਤੇ ਦੀ ਕਿਤੇ ਉਡ ਜਾਵੇਗੀ। ਹਾਂ ਇਹ ਹੈ ਕਿ ਜਨਤਾ ਦੇ ਆਰਥਿਕ ਸੰਗਠਨ ਮਜ਼ਬੂਤ ਅਤੇ ਸਮਰੱਥ ਹੋਣਗੇ ਤਾਂ ਉਹ ਵਿਸ਼ਵ ਬਾਜ਼ਾਰ ਤੋਂ ਸਿੱਧਾ ਲਾਭ ਉਠਾ ਲੈਣਗੇ। ਇਹ ਬਹੁਤ ਵੱਡੀ ਚੁਣੌਤੀ ਸਾਡੇ ਸਭ ਦੇ ਸਾਹਮਣੇ ਖੜ੍ਹੀ ਹੈ।

ਇਸ ਲਈ ਮਜ਼ਦੂਰ ਜਨਤਾ ਨੂੰ ਇਸ ਚਣੌਤੀ ਨੂੰ ਸਵੀਕਾਰਨ ਯੋਗ ਸ਼ਕਤੀ ਵਿਕਸਿਤ ਕਰਨੀ ਪਵੇਗੀ। ਦੁੱਧ-ਮੰਡਲੀ ਹੋਵੇ ਜਾਂ ਮੱਛੀ ਫੜਨਾ ਹੋਵੇ, ਕਾਰੀਗਰਾਂ ਦੀ ਸੰਮਤੀ ਹੋਵੇ ਜਾਂ ਬੱਚਤ ਮੰਡਲ, ਖੇਤੀ ਦੇ ਦਾਕਰਾ ਸਮੂਹ ਹੋਣ ਕਿ ਨਾਬਾਈ ਦੇ 'ਸੈਲਫ ਹੈਲਪ ਗਰੁੱਪ', ਸਭ ਨੂੰ ਆਪਣੇ ਮੈਨੇਜਰ ਚਾਹੀਦੇ ਹਨ, ਪੜਤਾਲ, ਮਾਰਕੀਟਿੰਗ—ਇਹ ਸਭ ਸਿਖਾਉਣ ਲਈ ਸਕੂਲ ਅਤੇ ਅਧਿਆਪਕ ਅੱਜ ਕਿਧਰੇ ਹਨ ਵੀ ? ਇਨ੍ਹਾਂ ਦੇ ਢਿੱਡ ਪਾਲਣ ਵਾਲੇ ਕਿੱਤਿਆਂ ਨੂੰ ਮੁਨਾਫ਼ੇ ਵਾਲੇ ਉਦਯੋਗਾਂ ਵਿਚ ਬਦਲਿਆ ਨਾ ਗਿਆ ਤਾਂ ਇਸ ਸੰਸਾਰ ਦੇ ਖੁੱਲ੍ਹੇ ਬਾਜ਼ਾਰ ਵਿਚ ਗ਼ਰੀਬ ਲੋਕ ਇਧਰ-ਉਧਰ ਭਟਕਦੇ ਰਹਿ ਜਾਣਗੇ। ਇਸ ਪਾਸੇ ਵਲ 'ਸੇਵਾ ਅਕਾਦਮੀ' ਅਤੇ 'ਸੇਵਾ

ਬੈਂਕ ਨੰਗੇ ਪੈਰ ਵਾਲੇ ਮੈਨੇਜਰਾਂ (ਇਸਤਰੀਆਂ) ਨੂੰ ਪਿੰਡ ਪਿੰਡ ਵਿਚ ਤਿਆਰ ਕਰਨ ਵਿਚ ਜੁੱਟੇ ਹੋਏ ਹਨ। ਇਹ ਤਾਂ 'ਸੇਵਾ' ਦੀ ਨਿਮਰਤਾ ਭਰੀ ਕੋਸ਼ਿਸ਼ ਹੈ। ਅਜੇ ਤਾਂ ਮੰਜ਼ਿਲ ਬਹੁਤ ਲੰਬੀ ਹੈ।

ਗ਼ਰੀਬ ਇਸਤਰੀਆਂ ਦਾ ਸ਼ਕਤੀਕਰਣ (ਐਮਪਾਵਰਮੈਂਟ) ਕਦੋਂ ਹੁੰਦਾ ਹੈ ? ਠੋਸ ਪਰਿਭਾਸ਼ਾ ਵਿਚ ਕਹੀਏ ਤਾਂ ਸੰਪੂਰਨ ਰੁਜ਼ਗਾਰ ਅਤੇ ਸੁਤੰਤਰਤਾ ਪ੍ਰਾਪਤ ਹੁੰਦੀ ਹੈ ਤਾਂ ਹੁੰਦਾ ਹੈ, ਸ਼ਕਤੀਕਰਣ। ਮੇਰਾ ਅਨੁਭਵ ਕਹਿੰਦਾ ਹੈ ਕਿ ਹੁਣ ਇਸਤਰੀ ਦੀ ਆਮਦਨ ਵਧਦੀ ਹੈ, ਰੁਜ਼ਗਾਰ ਸਥਿਰ ਹੁੰਦਾ ਹੈ, ਸਾਧਨ ਅਤੇ ਪੂੰਜੀ ਦੀ ਉਹ ਮਾਲਕ ਬਣਦੀ ਹੈ, ਤਦ ਇਸਤਰੀ ਦੀ ਆਰਥਿਕ ਸਮਰੱਥਾ ਦਾ ਆਜ਼ਾਦੀ ਦਾ ਸਵੈ-ਨਿਰਭਰਤਾ ਦਾ, ਅਸਲੀ ਅਨੁਭਵ ਹੁੰਦਾ ਹੈ। ਸੁਤੰਤਰ ਹੋਣਾ ਹੈ, ਦੋ ਤਰ੍ਹਾਂ ਨ਼ਾਲ: ਆਰਥਿਕ ਰੂਪ ਤੋਂ ਅਤੇ ਫੈਸਲੇ ਲੈਣ ਵਿਚ, ਨਿੱਜੀ ਤੌਰ 'ਤੇ ਅਤੇ ਸੰਸਥਾ ਦੇ ਤੌਰ 'ਤੇ ਵੀ।

'ਸੇਵਾ' ਦੀਆਂ ਇਸਤਰੀਆਂ ਆਪਣੀਆਂ ਯੂਨੀਅਨਾਂ ਅਤੇ ਸਹਿਕਾਰੀ ਸੰਮਤੀਆਂ ਨੂੰ ਆਪ ਚਲਾਉਣਾ ਸਿੱਖ ਗਈਆਂ ਹਨ ਅਤੇ ਜਦੋਂ ਉਹ ਉਨ੍ਹਾਂ ਦੇ ਬੋਰਡਾਂ ਤੇ ਸੰਮਤੀਆਂ ਵਿਚ ਬੈਠਦੀਆਂ ਹਨ ਤਾਂ ਮਿਲ ਕੇ ਆਪ ਫੈਸਲੇ ਲੈਣ ਦੀ ਹਾਲਤ ਵਿਚ ਆ ਗਈਆਂ ਹਨ। ਹੁਣ ਉਨ੍ਹਾਂ ਨੂੰ ਵਪਾਰੀਆਂ, ਮਾਲਕਾਂ, ਸਰਕਾਰੀ ਅਧਿਕਾਰੀਆਂ, ਬੈਂਕਾਂ ਦੇ ਨਾਲ ਸਾਹਮਣੇ ਹੋ ਕੇ ਇਕ ਹੀ ਮੇਜ਼ 'ਤੇ ਬੈਠ ਕੇ ਗੱਲਬਾਤ ਕਰ ਕੇ ਕੰਮ ਨੂੰ ਨਿਪਟਾ ਦੇਣਾ ਹੁੰਦਾ ਹੈ। ਪਹਿਲਾਂ ਤਾਂ ਮਾਲਕ-ਨੌਕਰ ਜਾਂ ਸੇਠ-ਮਜ਼ਦੂਰ ਦਾ ਸੰਬੰਧ ਸੀ, ਉਸ ਵਿਚੋਂ ਹੁਣ ਸਾਹਮਣੇ ਹੋਣ ਦੀ ਇਹ ਨਿਰੰਤਰ ਯਾਤਰਾ ਬਹੁਤ ਹੌਲੀ, ਉਕਾਊ ਅਤੇ ਦੁੱਖ-ਭਰੀ ਹੁੰਦੀ ਹੈ। ਪਰ ਇਸ ਤੋਂ ਇਲਾਵਾ ਵੀ ਇਸਤਰੀਆਂ ਨੂੰ ਇਹ ਗੱਲ ਸਮਝ ਆ ਗਈ ਹੈ ਕਿ ਆਰਥਿਕ-ਸ਼ਕਤੀ ਨੂੰ ਛੱਡ ਕੇ ਕੋਈ ਦੂਜਾ ਰਸਤਾ ਨਹੀਂ ਹੈ। ਇਸ ਸਭ ਦੇ ਸਾਰ ਦਾ ਸਾਰ-ਤੱਤ ਇਹ ਹੈ ਕਿ ਸਾਡੇ ਰਾਜਨੀਤਿਕ ਅਧਿਕਾਰ ਅਰਥਹੀਣ ਹਨ। ਉਹ ਜਾਣਦੀ ਹੈ ਕਿ ਮੇਰੇ ਹੱਥ ਵਿਚ ਪੱਕਾ ਕੰਮ ਹੋਣਾ ਚਾਹੀਦਾ ਹੈ। ਉਸ ਵਿਚੋਂ ਵਾਜਬ ਮੁਆਵਜ਼ਾ ਮਿਲਣਾ ਚਾਹੀਦਾ ਹੈ, ਢਿੱਡ ਭਰਨ ਲਈ ਖਾਣਾ ਮਿਲਣਾ ਚਾਹੀਦਾ ਹੈ। ਇਸ ਤੋਂ ਇਲਾਵਾ ਬਿਮਾਰੀ-ਤਿਮਾਰੀ 'ਤੇ ਦਵਾ-ਦਾਰੂ, ਬੱਚਿਆਂ ਦੀ ਦੇਖ-ਭਾਲ ਅਤੇ ਸਿਰ ਉਤੇ ਛੱਤ ਚਾਹੀਦੀ ਹੈ। ਘੱਟ ਤੋਂ ਘੱਟ ਐਨਾ ਮਿਲ ਜਾਏ ਤਾਂ ਪੂਰਾ

ਰੁਜ਼ਗਾਰ ਹਾਸਲ ਹੋਇਆ ਮੰਨਿਆ ਜਾਵੇਗਾ। ਏਨੀ ਪ੍ਰਾਪਤੀ ਨਾ ਹੋਣ ਤਕ ਸਾਡੀ ਲੜਾਈ ਜਾਰੀ ਰਹੇਗੀ। ਹਾਰਨ 'ਤੇ ਵੀ ਮੁੜ ਸ਼ੁਰੂ ਹੋਵੇਗੀ।

ਕਿਸ ਤਰ੍ਹਾਂ ਦੀ ਸੰਸਥਾ ਇਸਤਰੀਆਂ ਨੂੰ ਸ਼ਕਤੀਕਰਣ ਵਲ ਲੈ ਜਾਂਦੀ ਹੈ, ਦਇਆਵਾਨ ਦੇਣ ਵਾਲੀ ਕਲਿਆਣਕਾਰੀ ਸੰਸਥਾ ਤਾਂ ਘੱਟ ਤੋਂ ਘੱਟ ਨਹੀਂ। ਇਸ ਤੋਂ ਇਲਾਵਾ ਇਕ ਹੀ ਬੰਦੇ ਦੇ ਇਸ਼ਾਰਿਆਂ 'ਤੇ ਨੱਚਣ ਵਾਲੀ ਸੰਸਥਾ ਵੀ ਨਹੀਂ। ਸੰਸਥਾ ਤਾਂ ਮੈਂਬਰਾਂ ਦੀ ਹੀ ਹੁੰਦੀ ਹੈ ਅਤੇ ਕੰਟਰੋਲ ਵੀ ਉਨ੍ਹਾਂ ਦਾ ਹੀ ਹੁੰਦਾ ਹੈ। ਰਾਮਪੁਰ ਪਿੰਡ ਵਿਚ ਇਸਤਰੀਆਂ ਦੀ ਦੁੱਧ-ਸੰਮਤੀ ਨੂੰ ਜ਼ਮੀਨ ਖੋਹਣ ਵਾਲੀ ਟੋਲੀ (ਮਰਦਾਂ) ਨਾਲ ਸਖਤ ਮੁਕਾਬਲਾ ਕਰਨਾ ਪਿਆ ਸੀ ਕਿਉਂਕਿ ਸਿਰ ਤਕ ਪਹੁੰਚੇ ਹੋਏ ਧਾਨ ਨੂੰ ਜ਼ਮੀਨ ਸਮੇਤ ਇਹ ਟੋਲੀ ਹਜ਼ਮ ਕਰ ਲੈਣਾ ਚਾਹੁੰਦੀ ਸੀ। ਦਰਖਤ ਪਾਲਣ ਵਾਲੀ ਸੰਮਤੀ 'ਬਨਰਾਜੀ' ਦੀਆਂ ਇਸਤਰੀਆਂ ਨੇ ਚਰਵਾਹੇ ਮਰਦਾਂ ਨਾਲ ਜ਼ੋਰਦਾਰ ਟੱਕਰ ਲਈ ਸੀ ਕਿ ਕਿਤੇ ਸਰਕਾਰ ਵਲੋਂ ਦਿੱਤੀ ਗਈ ਬੰਜਰ ਜ਼ਮੀਨ ਖੋਹੀ ਜਾਏ ਤੇ ਉਹ ਫੇਰ ਤੋਂ ਖਾਲੀ ਹੱਥ ਨਾ ਹੋ ਜਾਣ। ਸਬਜ਼ੀ ਵਾਲਿਆਂ ਦੀ ਸੰਮਤੀ 'ਹਰਿਆਲੀ' ਨੇ ਏਨੀ ਕਮਾਈ ਕੀਤੀ, ਏਨੀ ਕਮਾਈ ਕੀਤੀ ਕਿ ਇਸ ਦੀ ਬਚਣ ਵਾਲੀ ਰਕਮ ਨਾਲ 'ਸੇਵਾ' ਯੂਨੀਅਨ ਨੂੰ ਉਸ ਨੇ ਇਕ ਮਕਾਨ ਭੇਟ ਵਿਚ ਦਿੱਤਾ ਅਤੇ ਯੂਨੀਅਨ ਨੇ ਸਬਜ਼ੀ-ਟੋਕਰੇ ਵਾਲਿਆਂ ਨੂੰ ਬਾਜ਼ਾਰ ਵਿਚ ਬੈਠਣ ਦੀ ਜਗ੍ਹਾ ਦਾ ਅਧਿਕਾਰ ਸੁਪਰੀਮ ਕੋਰਟ ਤੋਂ ਹਾਸਲ ਕਰਾ ਦਿੱਤਾ। ਮੁੱਢਲੀ ਗੱਲ ਇਹ ਹੈ ਕਿ ਸੰਘਰਸ਼-ਪ੍ਰਕਿਰਿਆ ਵਿਚ ਹਰ ਕਦਮ 'ਤੇ ਲੜਨ ਵਾਲਿਆਂ ਵਿਚ ਆਤਮ-ਸ਼ਕਤੀ ਇਕੱਠੀ ਹੁੰਦੀ ਹੈ। ਵੈਰ-ਭਾਵ ਨਹੀਂ ਹੈ ਅਤੇ ਇਹੀ ਸੱਚੇ ਸੰਗਠਨ ਦਾ ਮਹੱਤਵ ਹੈ। ਇਸੇ ਤਰ੍ਹਾਂ ਇਸਤਰੀਆਂ ਦੇਸ਼-ਤੰਤਰ ਦੀ ਮੁੱਖ ਧਾਰਾ ਵਿਚ ਦਾਖਲ ਹੁੰਦੀਆਂ ਹਨ। 'ਸੇਵਾ' ਯੂਨੀਅਨ, 'ਸੇਵਾ ਬੈਂਕ', 'ਸੇਵਾ ਸਹਿਕਾਰੀ ਸੰਮਤੀਆਂ' ਇਕ ਦੂਜੇ ਨਾਲ ਇਕ ਸਰੀਰ ਨਾਲ ਜੁੜੀਆਂ ਹਨ ਕਿਉਂਕਿ ਇਸਤਰੀਆਂ ਤਾਂ ਉਥੇ ਦੀਆਂ ਉਥੇ ਹਨ, ਭਲੇ ਹੀ ਕਾਨੂੰਨੀ ਢਾਂਚੇ ਵੱਖਰੇ ਹੋ ਗਏ ਹੋਣ। ਕੋਈ ਯੂਨੀਅਨ ਹੈ ਤਾਂ ਕੋਈ ਸਹਿਕਾਰੀ ਸੰਮਤੀ ਹੈ। ਪਰ 'ਸੇਵਾ' ਪਰਿਵਾਰ ਤਾਂ 2,12,016 ਦਾ ਬੋਹੜ ਹੈ।

ਮੈਂਬਰ ਇਸਤਰੀਆਂ ਦੇ ਨਿੱਜੀ ਜੀਵਨ ਵਿਚ ਵੀ ਸਮੂਹਿਕ ਜੀਵਨ ਦੇ

ਅਨੁਭਵ ਦੇ ਚੱਲਦਿਆਂ ਗਜ਼ਬ ਦੀ ਤਾਕਤ ਆਉਂਦੀ ਹੈ। ਫੇਮਿਦਾ ਬੀ ਆਪਣੇ ਪਿੰਡ ਤੋਂ ਬੀੜੀ ਮਜ਼ਦੂਰਾਂ ਦੀ ਬੈਠਕ ਵਿਚ ਅਹਿਮਦਾਬਾਦ ਆ ਰਹੀ ਸੀ। ਮੁੰਡਾ ਸਿਰ 'ਤੇ ਟਰੰਕ ਰੱਖ ਕੇ ਅੱਗੇ ਚੱਲ ਰਿਹਾ ਸੀ। ਫੇਮਿਦਾ ਬੀ ਬੁਰਕਾ ਪਹਿਨ ਕੇ ਪਿੱਛੇ ਪਿੱਛੇ ਚੱਲ ਰਹੀ ਸੀ। ਇਕ ਤੋਂ ਦੂਜੇ, ਦੂਜੇ ਤੋਂ ਤੀਜੇ ਮੁਹੱਲੇ ਵਿਚੋਂ ਤੇਜ਼ੀ ਨਾਲ ਲੰਘਦੀ ਜਾਂਦੀ ਹੈ ਕਿ ਸਮੇਂ 'ਤੇ ਬੱਸ ਅੱਡੇ ਪਹੁੰਚਣਾ ਹੈ। ਮੁਹੱਲੇ ਵਿਚ ਸਾਰੇ ਲੋਕ 'ਆਉ ਜੀ' 'ਖੁਦਾ ਹਾਫਿਜ਼' ਕਹਿ ਕੇ ਸ਼ੁਭ-ਇੱਛਾਵਾਂ ਦਿੰਦੇ ਜਾ ਰਹੇ ਸਨ। ਇਨ੍ਹਾਂ ਸਾਰਿਆਂ ਨੇ ਫੇਮਿਦਾ ਬੀ ਨੂੰ ਸਰਬ-ਸੰਮਤੀ ਨਾਲ ਆਪਣਾ ਪ੍ਰਤੀਨਿਧ ਚੁਣਿਆ ਸੀ। ਸਭ ਨੂੰ ਪਤਾ ਸੀ ਕਿ ਭਾਅ ਵਾਧੇ ਲਈ ਕਿਰਤ ਮੰਤਰੀ ਜੀ ਨੂੰ ਮਿਲਣ ਲਈ ਗਾਂਧੀ ਨਗਰ ਜੋ ਪ੍ਰਤੀਨਿਧ ਮੰਡਲ ਜਾਣ ਵਾਲਾ ਹੈ, ਉਸ ਵਿਚ ਸ਼ਾਮਲ ਹੋਵੇਗੀ—ਫੇਮਿਦਾ ਬੀ। ਫੇਮਿਦਾ ਬੀ ਗੰਭੀਰ ਸੀ। ਉਸ ਦੇ ਮਨ 'ਤੇ ਜਵਾਬਦੇਹੀ ਦਾ ਹਲਕਾ ਜਿਹਾ ਬੋਝ ਸੀ ਕਿ ਅਚਾਨਕ ਅੰਤਲੇ ਮੁਹੱਲੇ ਦੇ ਚਬੂਤਰੇ 'ਤੇ ਖੜੀ ਰਾਬੀਆ ਖਾਤੂਨ ਨੇ ਚੀਕ ਕੇ ਕਿਹਾ, "ਖਾਲਾ, ਕੀ ਬੁਰਕਾ ਪਹਿਨ ਕੇ ਕ੍ਰਾਂਤੀ ਕਰੇਗੀ ?" ਉਸ ਨੇ ਚਿੜ੍ਹਾਉਣ ਲਈ ਕਿਹਾ ਜਾਂ ਸੱਚੇ ਮਨ ਤੋਂ ਕਿਹਾ, ਇਹ ਤਾਂ ਰਾਬੀਆ ਜਾਣੇ ਪਰ ਫੇਮਿਦਾ ਬੀ ਨੂੰ ਤਾਂ ਗੱਲ ਬੁਰੀ ਤਰ੍ਹਾਂ ਚੁਭ ਗਈ। ਉਹ ਮੁੜ ਪਈ, ਫਿਰ ਘਰ ਪਹੁੰਚੀ ਅਤੇ ਬੁਰਕਾ ਉਤਾਰ ਆਈ। ਬੱਸ ਅੱਡੇ 'ਤੇ ਮੁੰਡੇ ਨੇ ਜਿਉਂ ਹੀ ਪਰਦੇ ਬਿਨਾਂ ਮਾਂ ਨੂੰ ਦੇਖਿਆ ਤਾਂ ਉਸ ਦੀਆਂ ਭਵਾਂ ਤਣ ਗਈਆਂ। ਉਸ ਨੇ ਮਾਂ ਨਾਲ ਨਾ ਬੋਲਣ ਦੀ ਠਾਣ ਲਈ। ਵਿਦਾਇਗੀ ਦੇ ਦੋ ਸ਼ਬਦ ਵੀ ਉਹ ਨਹੀਂ ਬੋਲਿਆ। ਫੇਮਿਦਾ ਬੀ ਦੀ ਬੱਸ ਚੱਲ ਪਈ। ਉਹ ਸੋਚਦੀ ਰਹੀ, ਮਨ ਹੀ ਮਨ ਵਿਚ ਪ੍ਰਸ਼ਨ ਪੁੱਛਦੀ ਰਹੀ ਕਿ ਮੈਂ ਠੀਕ ਕੀਤਾ ਹੈ ਜਾਂ ਗਲਤ। ਪਰ ਹਰ ਵਾਰ ਅੰਦਰੋਂ ਜਵਾਬ ਆਉਂਦਾ ਸੀ ਕਿ ਉਸ ਨੇ ਠੀਕ ਹੀ ਕੀਤਾ ਹੈ। ਮੈਨੂੰ ਵਜ੍ਹਾ ਦੱਸਦਿਆਂ ਉਸ ਨੇ ਕਿਹਾ ਕਿ, "ਅੱਜ ਆਪਣੀ ਬਹੂ ਨੂੰ ਮੈਂ ਆਜ਼ਾਦ ਕਰ ਦਿੱਤਾ।" ਇਹ ਦਸ ਸਾਲ ਪੁਰਾਣੀ ਗੱਲ ਹੈ। ਫੇਮਿਦਾ ਬੀ ਮੱਧ ਪ੍ਰਦੇਸ਼ 'ਸੇਵਾ' ਦੀ ਪ੍ਰਧਾਨ ਬਣੀ। ਅੱਜ ਉਹ ਮੌਜੂਦ ਨਹੀਂ ਹੈ ਪਰ ਕਿੰਨੀਆਂ ਸਾਰੀਆਂ ਬਹੂ-ਬੇਟੀਆਂ ਨੂੰ ਆਜ਼ਾਦ ਕਰ ਗਈ ਹੈ।

ਵਿਸ਼ੇਸ਼ ਰੂਪ ਵਿਚ ਗਰੀਬ ਇਸਤਰੀਆਂ ਆਪਣੇ ਕਿੱਤੇ ਦੀ ਜਾਤ-

ਬਿਰਾਦਰੀ ਜਾਂ ਮੁਹੱਲੇ ਦੇ ਆਧਾਰ 'ਤੇ ਨਹੀਂ ਪਰ ਆਪਣੇ ਰੁਜ਼ਗਾਰ ਦੇ ਆਧਾਰ 'ਤੇ ਸੰਗਠਤ ਹੁੰਦੀਆਂ ਹਨ ਤਾਂ ਸਮਾਜ ਜੀਵਨ ਵਿਚ ਦੋ ਚੀਜ਼ਾਂ ਵਾਪਰਦੀਆਂ ਹਨ। ਇਕ ਤਾਂ ਇਸਤਰੀਆਂ ਨੂੰ ਆਪ ਸਮਝ ਵਿਚ ਆਉਂਦਾ ਹੈ ਕਿ ਉਹ 'ਮਜ਼ਦੂਰ' ਹੈ ਜਾਂ 'ਉਤਪਾਦਕ' ਹੈ ਕਿ 'ਵਪਾਰੀ' ਹੈ। ਉਹ ਸਿਰਫ ਕਿਸੇ ਦੀ ਪਤਨੀ, ਮਾਂ ਜਾਂ ਘਰਵਾਲੀ ਹੀ ਨਹੀਂ ਹੈ। ਰਾਸ਼ਟਰੀ ਆਮਦਨ ਵਿਚ ਮੇਰੀ ਮਿਹਨਤ ਦਾ ਹੀ ਯੋਗਦਾਨ ਹੈ, ਇਸ ਲਈ ਉਸ ਵਿਚ ਮੇਰਾ ਹਿੱਸਾ ਵੀ ਹੈ, ਇਹ ਗੱਲ ਉਨ੍ਹਾਂ ਨੂੰ ਪੱਕੇ ਤੌਰ 'ਤੇ ਸਮਝ ਆ ਜਾਂਦੀ ਹੈ। ਆਪਣੇ ਸੰਗਠਨ ਵਿਚ ਵੱਖੋ-ਵੱਖਰੇ ਪੱਧਰਾਂ 'ਤੇ ਹਿੱਸਾ ਲੈਂਦਿਆਂ ਉਨ੍ਹਾਂ ਨੂੰ ਆਪਣੀਆਂ ਯੋਗਤਾਵਾਂ ਦੇ ਦਰਸ਼ਨ ਹੁੰਦੇ ਹਨ। ਆਤਮ-ਵਿਸ਼ਵਾਸ ਵਧਦਾ ਜਾਂਦਾ ਹੈ। ਯੂਨੋ ਨੇ (ਇਸਕਾਪ) 'ਸੇਵਾ' ਦੇ ਇੰਪੈਕਟ (1999) ਦਾ ਜੋ ਅਧਿਐਨ ਕੀਤਾ ਉਸ ਦੇ ਨਤੀਜੇ ਸਮਝਣੇ ਯੋਗ ਹਨ। 'ਸੇਵਾ' ਦੀਆਂ 52 ਪ੍ਰਤੀਸ਼ਤ ਇਸਤਰੀਆਂ ਖੁਦ ਨੂੰ ਘਰ ਦਾ ਮੁਖੀਆ ਮੰਨਦੀਆਂ ਹਨ ਅਤੇ 20 ਪ੍ਰਤੀਸ਼ਤ ਉਹ ਮੁਖੀਆ ਮੰਨਦੀਆਂ ਹਨ। ਉਹ ਕਹਿੰਦੀਆਂ ਹਨ ਕਿ "ਹਰ ਇਸਤਰੀ ਨੂੰ ਆਰਥਿਕ ਰੂਪ ਵਿਚ ਆਤਮ-ਨਿਰਭਰ ਹੋਣਾ ਹੀ ਚਾਹੀਦਾ ਹੈ।" ਸੌ ਫੀਸਦੀ ਇਸਤਰੀਆਂ ਨੇ ਦੱਸਿਆ ਕਿ ਮਰਦਾਂ ਦੀ ਤੁਲਨਾ ਵਿਚ ਇਸਤਰੀਆਂ ਦੇ ਕੰਮ ਦੇ ਘੰਟੇ ਜ਼ਿਆਦਾ ਹਨ। 'ਸੇਵਾ' ਨਾਲ ਜੁੜਣ ਤੋਂ ਬਾਅਦ ਪਰਿਵਾਰ ਵਿਚ ਉਨ੍ਹਾਂ ਦਾ ਦਰਜਾ ਕੁਝ ਉਪਰ ਉਠਣ ਲੱਗਾ ਹੈ। ਉਨ੍ਹਾਂ ਦੇ ਵਿਚਾਰਾਂ ਦਾ ਮੁੱਲ ਪੈਂਦਾ ਹੈ। 32 ਪ੍ਰਤੀਸ਼ਤ ਇਸਤਰੀਆਂ ਤੋਂ ਪਰਿਵਾਰ ਦੀ ਪੂੰਜੀ (ਜ਼ਮੀਨ, ਘਰ) ਖਰੀਦਣ ਸਮੇਂ ਉਨ੍ਹਾਂ ਦੀ ਰਾਇ ਪੁੱਛੀ ਗਈ ਸੀ। 35 ਪ੍ਰਤੀਸ਼ਤ ਇਸਤਰੀਆਂ ਨੇ ਆਪਣੇ ਮੁੰਡਿਆਂ ਤੇ ਧੀਆਂ ਦੇ ਵਿਆਹ ਦੇ ਮਾਮਲੇ ਵਿਚ ਸੁਤੰਤਰ ਫੈਸਲਾ ਲਿਆ ਸੀ। ਸਾਰੀਆਂ ਇਸਤਰੀਆਂ ਨੇ (1200) ਆਮ ਸਭਾਵਾਂ ਅਤੇ ਜਲੂਸਾਂ ਵਿਚ ਭਾਗ ਲਿਆ ਸੀ ਜਦ ਕਿ ਮਰਦਾਂ ਦੀ ਗਿਣਤੀ ਕੇਵਲ 15 ਪ੍ਰਤੀਸ਼ਤ ਹੀ ਸੀ। ਹਰ ਇਸਤਰੀ ਦਾ ਪੰਚਾਇਤ ਜਾਂ ਨਗਰ-ਪਾਲਿਕਾ ਜਾਂ ਪੁਲਿਸ ਜਾਂ ਸਰਕਾਰੀ ਜਾਂ ਬੈਂਕ ਦੇ ਅਧਿਕਾਰੀ ਨਾਲ ਕੰਮ ਦੇ ਸਿਲਸਿਲੇ ਵਿਚ ਵਾਹ ਪਿਆ, ਜਦੋਂ ਕਿ ਉਨ੍ਹਾਂ ਦੇ ਮਰਦਾਂ ਵਿਚੋਂ ਕੇਵਲ 4 ਪ੍ਰਤੀਸ਼ਤ ਨੇ ਹੀ ਅਜਿਹਾ ਕੀਤਾ। ਦੇਸ਼ ਦੀਆਂ ਪਿਛਲੀਆਂ ਆਮ ਚੋਣਾਂ ਵਿਚ ਇਸਤਰੀਆਂ ਨੇ ਆਪ

ਹੀ ਫੈਸਲਾ ਲਿਆ ਸੀ ਕਿ ਕਿਸ ਨੂੰ ਵੋਟ ਦਿੱਤੀ ਜਾਵੇ ? ਅਤੇ 36 ਪ੍ਰਤੀਸ਼ਤ ਚੋਣ ਸਭਾਵਾਂ ਵਿਚ ਮੌਜੂਦ ਰਹੀਆਂ ਸਨ।

ਦੂਜੀ ਇਕ ਚੀਜ਼ ਵਿਹਾਰਕ ਪੱਧਰ 'ਤੇ ਬਣਨ ਵਾਲੇ ਸੰਗਠਨ ਦੇ ਚੱਲਦਿਆਂ ਇਹ ਹੁੰਦਾ ਹੈ ਕਿ ਇਸਤਰੀਆਂ ਵਿਚ ਅੰਦਰ ਹੀ ਅੰਦਰ ਇਕ ਭਾਵਾਤਮਕ ਏਕਤਾ ਪ੍ਰਗਟ ਹੁੰਦੀ ਹੈ। ਕੌਮ, ਪ੍ਰਦੇਸ਼, ਭਾਸ਼ਾ, ਧਰਤ ਦੇ ਭੇਦ ਹੌਲੀ-ਹੌਲੀ ਘੱਟ ਹੁੰਦੇ ਜਾਂਦੇ ਹਨ ਅਤੇ ਉਹ ਇਕ ਦੂਜੇ ਦੇ ਸੁੱਖ-ਦੁੱਖ ਵਿਚ ਸਹਾਇਕ ਹੁੰਦੇ ਹਨ। ਮਾਣੇਕ ਚੌਕ ਵਿਚ ਸਬਜ਼ੀ ਵਾਲੀਆਂ ਬਾਘੜੀ ਇਸਤਰੀਆਂ ਧਰਨੇ 'ਤੇ ਬੈਠੀਆਂ ਤਾਂ ਘਰ-ਖਾਤਾ ਮੁਸਲਿਮ ਦਿਹਾੜੀਦਾਰ ਮਜ਼ਦੂਰਨਾਂ ਨੇ ਹੜਤਾਲ ਕਰਨ ਵਾਲੀਆਂ ਦੇ ਬੱਚਿਆਂ ਦੀ ਦੇਖ-ਭਾਲ ਕੀਤੀ ਅਤੇ ਕਾਗਜ਼ ਚੁਗਣ ਵਾਲੀਆਂ ਹਰੀਜਨ ਇਸਤਰੀਆਂ ਨੇ ਖਾਣੇ ਦੇ ਪੈਕਟ ਮੁਹਈਆ ਕਰਵਾਏ। ਇਸ ਤਰ੍ਹਾਂ ਸਭ ਦਾ ਸਹਿਯੋਗ ਮਿਲਣ 'ਤੇ ਸਬਜ਼ੀ ਭਾਜੀ ਵਾਲੀਆਂ ਬਾਘੜੀ ਇਸਤਰੀਆਂ ਹੜਤਾਲ ਵਿਚ ਜਿੱਤ ਗਈਆਂ। ਸੰਘ-ਸ਼ਕਤੀ ਵਰਗੀ ਕੋਈ ਸਕਤੀ ਨਹੀਂ। ਜੇਕਰ ਉਹ ਰਚਨਾਤਮਕ ਰਾਹ ਭਾਵ ਸੱਚ ਦੇ ਸਿਧਾਂਤ 'ਤੇ ਚੱਲਣ ਤਾਂ ਇਸਤਰੀਆਂ ਵਿਚ ਇਹ 'ਸੇਵਾ' ਭਾਵ ਅਜੇ ਵੀ ਕਾਇਮ ਹੈ। ਕਿਸੇ ਵੀ ਮਜ਼ਦੂਰ ਸੰਗਠਨ ਲਈ ਕੌਮੀ ਏਕਤਾ ਜ਼ਰੂਰੀ ਹੈ।

ਜਦ ਆਰਥਿਕ ਪੱਧਰ 'ਤੇ ਗਰੀਬਾਂ ਦੇ ਸੰਗਠਨ ਬਣਦੇ ਹਨ ਤਾਂ ਉਹ ਸੰਘ-ਰਚਨਾ ਵਿਚ ਨਵੀਆਂ ਲੀਕਾਂ ਵੀ ਵਾਹੁੰਦੇ ਹਨ, ਜਿਵੇਂ ਕਿ ਅਧਿਆਪਕਾਵਾਂ ਅਤੇ ਮਾਂਵਾਂ ਨੇ ਮਿਲ ਕੇ 'ਸੰਗਿਨੀ' ਨਾਂ ਦੀ ਸਹਿਕਾਰੀ ਸੰਮਤੀ ਬਣਾ ਕੇ ਆਪਣੇ ਹੀ ਬੱਚਿਆਂ ਦੀ ਦੇਖ-ਭਾਲ ਕੀਤੀ। ਸਰਕਾਰੀ ਬਾਲਵਾੜੀ ਆਉਣ ਦੀ ਰਾਹ ਦੇਖਦੀਆਂ ਨਹੀਂ ਬੈਠੀਆਂ ਰਹੀਆਂ। ਖਾਰਾ ਘੋੜਾ ਦੀਆਂ ਨਮਕ-ਮਜ਼ਦੂਰ ਇਸਤਰੀਆਂ ਬਾਲ-ਕੇਂਦਰਾਂ ਵਿਚ ਮਾਤਾ-ਅਧਿਆਪਕਾ ਇਕ ਰੂਪ ਹੋ ਕੇ ਬਾਲ ਸੇਵਾ ਕਰਦੀਆਂ ਹਨ। ਮੈਨੂੰ ਤਨਖਾਹ ਕਿਥੇ ਮਿਲਦੀ ਹੈ ਕਿ ਮੈਂ ਪਰਾਏ ਬੱਚਿਆਂ ਨੂੰ ਦੇਖਾਂ। ਬਾਲ-ਭਾਵ ਮਾਂਵਾਂ ਵਿਚ ਨਹੀਂ ਰਹਿੰਦਾ। 'ਲੋਕ ਸਿਹਤ' ਆਰੋਗਤਾ ਸੰਮਤੀ ਵੀ ਪਹਿਲੀ ਕਿਸਮ ਦੀ ਸੰਮਤੀ ਹੈ ਜਿਸ ਦੀ ਰਚਨਾ ਲੇਡੀ ਡਾਕਟਰਾਂ ਤੋਂ ਲੈ ਕੇ ਦਾਈਆਂ ਤਕ ਦੀ 100 ਦੇ ਕਰੀਬ ਸਿਹਤ ਸੇਵਕਾਵਾਂ ਨੇ ਇਕੱਠੇ ਮਿਲ ਕੇ ਕੀਤੀ ਹੈ।

ਸੰਮਤੀ ਨੇ ਜਿਸ ਦਿਨ ਦੋ ਮਿਉਂਸੀਪਲ ਜਨਰਲ ਹਸਪਤਾਲਾਂ ਵਿਚ ਤਿੰਨ ਸਮੇਂ ਚਲਣ ਵਾਲੇ ਦਵਾਈਆਂ ਦੇ ਕਾਊਂਟਰ ਖੋਲ੍ਹੇ, ਉਸ ਦਿਨ ਉਥੋਂ ਦੇ ਦਵਾਈ ਬਾਜ਼ਾਰ ਵਿਚ ਸੰਨਾਟਾ ਛਾ ਗਿਆ। ਇਕ ਹੀ ਹਫਤੇ ਦੇ ਅੰਦਰ ਨੇੜੇ-ਤੇੜੇ ਦੇ ਕੈਮਿਸਟਾਂ ਨੂੰ ਆਪਣੀ ਰਾਤ ਸਮੇਂ ਚੱਲਣ ਵਾਲੀ ਦੁਕਾਨ ਬੰਦ ਕਰਨੀ ਪਈ ਅਤੇ ਦੋ ਮਹੀਨਿਆਂ ਵਿਚ ਹੀ ਤਿੰਨ ਕੈਮਿਸਟਾਂ ਦੀਆਂ ਦੁਕਾਨਾਂ ਉਥੋਂ ਹਟ ਗਈਆਂ। ਅਜਿਹਾ ਹੀ ਪ੍ਰਭਾਵ ਸਹਿਕਾਰਤਾ ਦਾ ਹੈ। ਤੰਗ-ਦਿੱਲੀ ਹਾਲਾਂਕਿ ਅਜੇ ਵੀ ਠੰਢੀ ਨਹੀਂ ਪਈ। ਧੰਨ ਹਨ 'ਲੋਕ ਸਿਹਤ' ਕਾਊਂਟਰ ਦੀਆਂ ਇਸਤਰੀਆਂ ਜੋ ਦਵਾਈ ਦੇ ਥੋਕ ਪਰਚੂਨ ਵਪਾਰੀਆਂ ਤੋਂ ਲੈ ਕੇ ਸਿਹਤ ਮੰਤਰੀ ਤਕ ਟੱਕਰ ਲੈ ਰਹੀਆਂ ਹਨ। ਅਜਿਹੀ ਹੀ ਇਕ ਹੋਰ ਸੰਮਤੀ ਹੈ (ਸੁੰਦਰਤਾ ਸੰਮਤੀ) 'ਸੌਂਦਰਯ ਸੰਮਤੀ'। ਇਹ ਸਫਾਈ ਦੇ ਕੰਮਾਂ ਨੂੰ ਲੈ ਕੇ ਬਹੁਤ ਹੀ ਗ਼ਰੀਬ ਕਾਗਜ਼ ਚੁਗਣ ਵਾਲੀਆਂ ਇਸਤਰੀਆਂ ਦੇ ਜੀਵਨ ਪੱਧਰ ਨੂੰ ਉਪਰ ਚੁੱਕਦੀਆਂ ਹਨ। ਆਪਣੀ ਲੜਾਈ ਵਿਚ ਉਨ੍ਹਾਂ ਨੇ ਇਕ ਕਾਨੂੰਨੀ ਸਿਧਾਂਤ ਲਾਗੂ ਕੀਤਾ ਹੈ ਕਿ ਇਕ ਉਦਯੋਗਿਕ ਇਕਾਈ ਵਿਚ ਕਰਮਚਾਰੀਆਂ ਦੀ ਯੂਨੀਅਨ ਨੂੰ ਪ੍ਰਤੀਨਿਧ ਦੇ ਤੌਰ 'ਤੇ ਕਰਮਚਾਰੀਆਂ ਦੀ ਰੁਜ਼ਗਾਰ ਦੀ ਹਾਲਤ ਦੇ ਸੰਬੰਧ ਵਿਚ ਗੱਲਬਾਤ ਕਰਨ ਦਾ ਜਿੰਨਾ ਹੱਕ ਹੈ, ਓਨਾ ਹੀ ਅਧਿਕਾਰ ਉਸ ਇਕਾਈ ਦੇ ਕਰਮਚਾਰੀਆਂ ਦੀ ਸਹਿਕਾਰੀ ਸੰਮਤੀ ਨੂੰ ਵੀ ਆਪਣੀ ਪ੍ਰਤੀਨਿਧਤਾ ਦਾ ਹੈ। ਅਦਾਲਤ ਦਾ ਇਹ ਫੈਸਲਾ ਵਧੀਆ ਅਤੇ ਇਤਿਹਾਸਕ ਹੈ। ਇਸ ਦੇ ਬਾਵਜੂਦ 'ਸੌਂਦਰਯ' ਦਾ ਕਰਮਚਾਰੀ ਯੂਨੀਅਨ ਨਾਲ ਹੋਣ ਵਾਲਾ ਨਿੱਤ ਦਿਨ ਦਾ ਸੰਘਰਸ਼ ਅਜੇ ਖ਼ਤਮ ਨਹੀਂ ਹੋਇਆ ਹੈ।

ਸਭ ਤੋਂ ਵਧੀਆ ਤਾਂ ਹੈ ਦਾਈਆਂ ਦੀ ਸੰਮਤੀ ਅਤੇ ਵੀਡੀਓ ਸੇਵਾ ਸੰਮਤੀ। 'ਸੇਵਾ' ਨੇ ਗਾਂਧੀ ਨਗਰ ਜ਼ਿਲ੍ਹੇ ਵਿਚ ਦਾਈਆਂ ਦੀ ਜਨ-ਗਣਨਾ ਕੀਤੀ (1999)। ਉਸ ਤੋਂ ਪਤਾ ਲੱਗਾ ਕਿ 78 ਪ੍ਰਤੀਸ਼ਤ ਇਸਤਰੀਆਂ ਅਜੇ ਵੀ ਹਸਪਤਾਲਾਂ ਵਿਚ ਨਹੀਂ ਬਲਕਿ ਘਰ ਵਿਚ ਦਾਈਆਂ ਤੋਂ ਹੀ ਜਣੇਪਾ ਕਰਵਾਉਂਦੀਆਂ ਹਨ। ਜਦੋਂ ਕਿ ਦੂਜੇ ਪਾਸੇ ਦਾਈਆਂ ਦੀ ਗਿਣਤੀ ਵਿਚ ਪਿਛਲੇ ਪੰਜ ਵਰ੍ਹਿਆਂ ਦੌਰਾਨ ਇਕ ਵੀ ਦਾਈ ਦਾ ਵਾਧਾ ਨਹੀਂ ਹੋਇਆ। ਭਾਵ ਇਹ ਕਿ ਦਾਈਆਂ ਦੀ ਗਿਣਤੀ ਘੱਟ ਹੁੰਦੀ ਜਾ ਰਹੀ ਹੈ

ਅਤੇ ਮੁੱਢਲੇ ਸਿਹਤ ਕੇਂਦਰ ਤਾਂ ਸਭ ਤਕ ਨਹੀਂ ਪਹੁੰਚਦੇ। ਨਿੱਜੀ ਡਾਕਟਰ ਤਾਂ ਹਰ ਇਕ ਦੀ ਪਹੁੰਚ ਵਿਚ ਨਹੀਂ ਹਨ। ਇਸ ਲਈ ਮਾੜੀ ਹਾਲਤ ਤਾਂ ਵਿਚਾਰੀਆਂ ਜਣੇਪੇ ਵਾਲੀਆਂ ਇਸਤਰੀਆਂ ਦੀ ਹੋਵੇਗੀ ਜਿਨ੍ਹਾਂ ਨੂੰ ਅਜੇ ਵੀ ਬੁੱਢੀਆਂ ਅਤੇ ਕਮਜ਼ੋਰ ਦਾਈਆਂ ਦੇ ਸਹਾਰੇ ਜੀਣਾ ਪੈਂਦਾ ਹੈ।

ਮਰਦਮਸ਼ੁਮਾਰੀ ਤੋਂ ਬਾਅਦ 'ਸੇਵਾ' ਨੇ ਤਾਕਤਵਰ ਦਾਈਆਂ ਨੂੰ ਚੁਣ ਚੁਣ ਕੇ ਉਨ੍ਹਾਂ ਨੂੰ ਇਸ ਕਿੱਤੇ ਵਿਚ ਮੁਹਾਰਤ ਦਿਵਾਉਣ ਲਈ ਸਿਹਤ-ਵਿਭਾਗ ਨੇ ਬੀੜਾ ਉਠਾਇਆ। ਦੂਜੇ ਸਾਲ ਦਾਈਆਂ ਨੇ ਆਪਣੀ ਸੰਮਤੀ ਬਣਾਈ ਜਿਸ ਦਾ ਨਾਂ ਹੈ 'ਕ੍ਰਿਸ਼ਨਾਂ'। 'ਕ੍ਰਿਸ਼ਨਾਂ' ਦੇ ਹੱਥ ਕੰਮ ਨਾਲ ਲੱਦੇ ਹੋਏ ਹਨ। ਜਣੇਪੇ ਦਾ ਕੰਮ ਤਾਂ ਪ੍ਰਮੁੱਖ ਹੈ ਹੀ। ਇਸ ਤੋਂ ਇਲਾਵਾ ਪੰਜ ਸਾਲ ਦੀ ਉਮਰ ਤਕ ਬੱਚਿਆਂ ਦੀ ਜਾਂਚ, ਗਰਭਵਤੀ ਇਸਤਰੀਆਂ ਦੀ ਬਕਾਇਦਾ ਜਾਂਚ, ਜ਼ਰੂਰੀ ਸਲਾਹ, ਇਲਾਜ, ਪਰਿਵਾਰ ਨਿਯੋਜਨ ਦੇ ਸਾਰੇ ਕੰਮ ਕਰਦੀ ਹੈ ਅਤੇ ਸਾਧਾਰਣ ਬਿਮਾਰੀਆਂ ਦਾ ਇਲਾਜ ਵੀ। ਸਹੀ ਅਰਥਾਂ ਵਿਚ ਤਾਂ ਇਹ ਨੰਗੇ ਪੈਰੀਂ ਚੱਲਣ ਵਾਲੇ ਡਾਕਟਰਾਂ ਦਾ ਕੰਮ ਕਰਦੀ ਹੈ। ਸਫੈਦ ਕੋਟ ਹੱਥ ਵਿਚ ਲੈ ਕੇ ਜਣੇਪੇ ਵਾਲੇ ਘਰ ਵਲ ਤੇਜ਼ੀ ਨਾਲ ਜਾਂਦੀ ਦਾਈ ਨੂੰ ਦੇਖ ਕੇ ਨਾ ਕੋਈ ਹੱਸਦਾ ਹੈ ਅਤੇ ਨਾ ਹੀ ਉਸ ਦੇ ਪਿੱਛੇ ਕੁੱਤਾ ਦੌੜਦਾ ਹੈ।

# ਸੰਚਾਰ ਮਾਧਿਅਮ

## *'ਅਨਸੂਆ' ਪੱਤਰ* :—

ਇਹ ਯੁੱਗ ਤਿੰਨ 'ਓ' ਦਾ ਯੁੱਗ ਹੈ—ਰੇਡੀਓ, ਆਡਿਓ, ਵੀਡੀਓ। ਇਹ ਤਿੰਨ ਸਾਧਨ ਸਿੱਖਿਆ ਦੇ ਮਹੱਤਵਪੂਰਣ ਸਾਧਨ ਹੋ ਸਕਦੇ ਹਨ। ਇਸ ਲਈ 'ਸੇਵਾ' ਨੇ ਵੀ ਇਨ੍ਹਾਂ ਦੀ ਸ਼ਰਣ ਲਈ ਹੈ। ਅਨੁਭਵ ਇਹ ਦੱਸਦਾ ਹੈ ਕਿ ਕਿਸੇ ਨੂੰ ਕੁਝ ਸੁਣਾਇਆ ਜਾਵੇ ਤਾਂ ਉਸ ਨੂੰ ਦੱਸਿਆ ਹੋਇਆ ਯਾਦ ਰੱਖਣ ਲਈ ਕਿੰਨੀ ਮਿਹਨਤ ਕਰਨੀ ਹੁੰਦੀ ਹੈ। ਉਸ ਤੋਂ ਬਹੁਤ ਘੱਟ ਮਿਹਨਤ ਵਿਚ ਦੇਖੀ ਹੋਈ ਚੀਜ਼ ਨੂੰ ਆਦਮੀ ਯਾਦ ਰੱਖ ਸਕਦਾ ਹੈ। ਅਦ੍ਰਿਸ਼-ਸਾਧਨਾ ਦੀ ਤੁਲਨਾ ਵਿਚ ਦ੍ਰਿਸ਼-ਸਾਧਨਾ ਜ਼ਿਆਦਾ ਪ੍ਰਭਾਵੀ ਹੁੰਦੀ ਹੈ।

ਇਨ੍ਹਾਂ ਸੰਚਾਰ-ਮਾਧਿਅਮਾਂ ਵਿਚ ਅਖ਼ਬਾਰ-ਪਤ੍ਰਿਕਾ ਬਹੁਤ ਵੱਡੀ ਭੂਮਿਕਾ ਅਦਾ ਕਰਦੇ ਹਨ। ਕੰਮ ਕਰਨ ਵਾਲੇ ਬਾਰ ਬਾਰ ਮੈਂਬਰਾਂ ਦੇ ਘਰ ਨਹੀਂ ਜਾ ਸਕਦੇ। ਘਰ ਘਰ ਪਹੁੰਚਣ ਵਾਲਾ ਸਾਧਨ ਤਾਂ ਇੱਕ-ਇਕੱਲੀ ਪਤ੍ਰਿਕਾ ਹੀ. ਹੈ, ਤਾਂ ਕਿ ਮੈਂਬਰ ਇਸਤਰੀਆਂ ਦੀ 'ਸੇਵਾ' ਸੰਬੰਧਿਤ ਵਿਚਾਰਧਾਰਾ ਸਪਸ਼ਟ ਹੁੰਦੀ ਰਹੇ। ਨਵੇਂ ਵਿਕਾਸ ਵਿਚ ਤਾਲਮੇਲ ਕਰਨ ਲਈ ਨਿਰਮਾਣ ਹੁੰਦਾ ਰਹੇ। ਇਸ ਦ੍ਰਿਸ਼ਟੀ ਨਾਲ 1982 ਤੋਂ 'ਸੇਵਾ' ਦੇ ਮੁੱਖ-ਪੱਤਰ ਦੇ ਰੂਪ ਵਿਚ 'ਅਨਸੂਆ' ਨਾਂ ਦਾ ਪੱਤਰ ਪ੍ਰਕਾਸ਼ਿਤ ਹੋ ਰਿਹਾ ਹੈ।

ਅਸੰਗਠਿਤ ਖੇਤਰ ਦੀਆਂ ਮਜ਼ਦੂਰ ਇਸਤਰੀਆਂ ਆਪਣੀ ਗੱਲ ਨੂੰ ਸਮਝਾ ਸਕਣ ਅਤੇ ਆਪਣੇ ਕੰਮ ਨੂੰ ਦ੍ਰਿਸ਼ਮਾਨ ਕਰ ਕੇ ਆਪਣੀਆਂ ਸਮੱਸਿਆਵਾਂ ਨੂੰ ਬੋਲ ਦੇ ਸਕਣ। ਅਜਿਹਾ ਅਨੋਖਾ ਅਖ਼ਬਾਰ ਹੈ 'ਅਨਸੂਆ' ਜੋ ਹੁਣ ਉਨ੍ਹੀਵੇਂ ਵਰ੍ਹੇ ਵਿਚ ਅੱਗੇ ਚੱਲ ਰਿਹਾ ਹੈ। 'ਅਨਸੂਆ' ਦੇ ਵਿਸ਼ਾਲ ਪਾਠਕ ਵਰਗ ਦਾ ਕੁਝ ਅਸਿਖਿਅਤ ਵਰਗ ਵੀ ਉਸ ਨੂੰ ਆਪਣਾ ਅਖ਼ਬਾਰ ਮੰਨਦਾ ਹੈ। ਸਾਡੇ ਸਭ ਪਾਠਕਾਂ ਦਾ ਇਹੀ ਸਭ ਤੋਂ ਵੱਡਾ ਸਾਥ ਹੈ, ਸਭ ਤੋਂ ਵੱਡੀ ਤਾਕਤ ਹੈ। ਇਸ ਲਈ ਦਹਾਕਾ ਅੰਕ ਵਿਚ 'ਅਨਸੂਆ' ਦੇ ਦਸ ਸਾਲਾਂ ਦੇ ਅੰਕਾਂ ਦਾ ਅਧਿਐਨ-ਪੂਰਬਕ ਕੀਤਾ ਗਿਆ ਨਤੀਜਾ ਕੱਢ ਕੇ

ਵਿਭਿੰਨ ਅਧਿਐਨਕਾਰੀਆਂ ਨੂੰ ਉਸ ਦਾ ਰਸ-ਦਰਸ਼ਨ ਕਰਾਇਆ ਹੈ। ਅਤੇ ਇਸ ਨੇ ਸਾਡੇ ਉਤਸ਼ਾਹ ਨੂੰ ਕਈ ਗੁਣਾ ਵਧਾਇਆ ਹੈ। ਇਸ ਲਈ ਅੱਜ ਬਹੁਗਿਣਤੀ ਵਿਚ ਪ੍ਰਕਾਸ਼ਿਤ ਹੋਣ ਵਾਲੇ ਅਖ਼ਬਾਰਾਂ ਵਿਚ ਵੀ 'ਅਨਸੂਆ' ਦਾ ਸਥਾਈ ਸਥਾਨ ਸਾਡੀ ਮਿਹਨਤ ਸ਼ਕਤੀ ਦਾ ਪਤਵਾਰ (ਚੱਪੂ) ਬਣਿਆ ਹੋਇਆ ਹੈ।

ਮਜ਼ਦੂਰ ਇਸਤਰੀਆਂ ਦੇ ਨਾਲ ਨਾਲ ਸਮੁੱਚੇ ਮਹਿਲਾ ਸੰਸਾਰ ਨੂੰ ਇਕ ਧਾਗੇ ਵਿਚ ਪਿਰੋਣ ਦਾ ਉਤਸ਼ਾਹ ਹਮੇਸ਼ਾ ਦਿਖਾਉਣ ਵਾਲੇ ਪੱਤਰ 'ਅਨਸੂਆ' ਦਾ ਵਿਸ਼ਾਲ ਅਤੇ ਸਰਬ-ਵਰਗੀ ਪਾਠਕ ਵਰਗ ਹੈ—ਅਨਪੜ੍ਹ ਜਾਂ ਨਿਰ-ਅੱਖਰ ਇਸਤਰੀਆਂ। ਇਸ ਪੱਤਰ ਦੀ ਸਮੱਗਰੀ ਨੂੰ ਦੂਜੇ ਤੋਂ ਪੜ੍ਹਾ ਕੇ ਵੀ ਜਦ ਉਸ ਵਿਚ ਆਪਣੇ ਮਨ ਦੀ ਗੱਲ ਨੂੰ ਪੇਸ਼ ਕੀਤਾ ਹੋਇਆ ਦੇਖਦੀਆਂ ਹਨ ਤਾਂ ਉਨ੍ਹਾਂ ਨੂੰ ਉਹ ਆਪਣਾ ਹੀ ਕੁਝ ਹੋਵੇ, ਅਜਿਹਾ ਲੱਗਦਾ ਹੈ। ਕੁਝ ਅਜਿਹੀ ਆਸ਼ਾ ਦੀ ਪ੍ਰਤੀਕਿਰਿਆ ਸਾਖਰਾਂ ਅਤੇ ਸਮਾਜਿਕ ਕਾਰਜਾਂ ਦਾ ਵਰਣਨ ਕਰਨ ਵਾਲੀਆਂ ਇਸਤਰੀਆਂ ਤੋਂ ਮਿਲਦੀ ਰਹੀ ਹੈ।

ਜਨਮ ਤੋਂ ਲੈ ਕੇ ਪੰਦਰਾਂ ਸਾਲ ਤਕ ਦੇ 'ਅਨਸੂਆ' ਦੇ ਸਵੈ-ਸੇਵਕ ਜਾਗਰਣ ਦੀ ਮਹਿਮਾ ਗਾਉਣ ਬੈਠੀਏ ਤਾਂ ਪੰਦਰਾਂ ਸਾਲ ਦੇ 360 ਅੰਕ ਉਨ੍ਹਾਂ 32 ਪੁਤਲੀਆਂ ਵਾਂਗ ਇਕ ਇਕ ਕਹਾਣੀ ਦੇ ਰੂਪ ਵਿਚ ਗਵਾਹੀ ਦੇਣ ਲੱਗਦੇ ਹਨ।

1999 ਦੀ ਮਰਦਮਸ਼ੁਮਾਰੀ ਵਿਚ 'ਮੈਂ ਅਤੇ ਮੇਰਾ ਕੰਮ' ਨੂੰ ਦਰਸਾਉਣ ਲਈ ਘਰ ਵਿਚ ਬੈਠ ਕੇ ਕੰਮ ਕਰਨ ਵਾਲੀਆਂ ਇਸਤਰੀਆਂ ਨੂੰ ਮਜ਼ਦੂਰਨਾਂ ਦੀ ਗਿਣਤੀ ਵਿਚ ਲੈਣ ਲਈ 'ਅਨਸੂਆ' ਰਾਹੀਂ ਇਸਤਰੀਆਂ ਨੂੰ ਆਪਣੀ ਸਾਰੀ ਜਾਣਕਾਰੀ ਦੇ ਵੇਰਵੇ ਮਰਦਮਸ਼ੁਮਾਰੀ ਦੇ ਫਾਰਮ ਵਿਚ ਭਰਨ ਵਾਸਤੇ ਵਿਸ਼ੇਸ਼ ਸਮਝ ਦੇਣ ਵਾਲਾ ਲੇਖ ਛਪਿਆ ਸੀ ਜਿਸ ਦਾ ਪ੍ਰਭਾਵ ਗੁਜਰਾਤ ਦੇ ਪਿੰਡਾਂ ਅਤੇ ਸ਼ਹਿਰਾਂ ਦੇ ਮਜ਼ਦੂਰ ਵਰਗ 'ਤੇ ਐਨਾ ਜ਼ਬਰਦਸਤ ਪਿਆ ਸੀ ਕਿ 'ਅਨਸੂਆ' ਦੇ ਪਿੰਡਾਂ ਵਿਚ ਮਰਦਮਸ਼ੁਮਾਰੀ ਦੇ ਪਿਛਲੇ ਸਮੇਂ ਦੀ ਤੁਲਨਾ ਵਿਚ ਇਸ ਵਾਰ ਦੀ ਰਿਪੋਰਟਿੰਗ ਵਿਚ 84 ਪ੍ਰਤੀਸ਼ਤ ਦਾ ਵਾਧਾ ਹੋਇਆ।

ਜਿਉਤਸਨਾ ਦਰਜੀ ਦਾ ਕੰਮ ਕਰਦੀ ਹੈ ਅਤੇ ਆਪਣੇ ਛੋਟੇ ਛੋਟੇ

ਭੈਣਾਂ-ਭਰਾਵਾਂ ਨੂੰ ਪੜ੍ਹਾਉਂਦੀ ਹੈ। ਸਿਲਾਈ ਦਾ ਕੰਮ ਸਿਖ ਕੇ ਥੋੜ੍ਹਾ ਬਹੁਤ ਕੰਮ ਵੀ ਉਹ ਕਰਦੀ ਰਹਿੰਦੀ ਹੈ। ਉਹ ਇਕ ਕਚਹਿਰੀ ਵਿਚ ਨੌਕਰੀ ਵੀ ਕਰਦੀ ਹੈ। ਉਸ ਦਾ ਪਿਤਾ ਬਿਲਕੁਲ ਹੀ ਨਿਕੰਮਾ ਹੈ। ਘਰ ਦਾ ਗੁਜ਼ਾਰਾ ਅਤੇ ਵਿਹਾਰ ਸਭ ਕੁਝ ਜਿਉਤਸਨਾ 'ਤੇ ਹੀ ਨਿਰਭਰ ਕਰਦਾ ਹੈ। ਇਸ ਦੇ ਬਾਵਜੂਦ ਜਦ ਉਸ ਤੋਂ ਸਵਾਲ ਪੁੱਛਿਆ ਕਿ ਤੁਹਾਡੇ ਘਰ ਵਿਚ ਪ੍ਰਮੁੱਖ ਵੱਡੇ ਕੌਣ ਹਨ ? ਤਾਂ ਜਿਉਤਸਨਾ ਨੇ ਕਿਹਾ ਕਿ ਮੇਰੇ ਪਿਤਾ। ਬਜ਼ੁਰਗ ਦੇ ਸਤਿਕਾਰ ਦੀ ਦ੍ਰਿਸ਼ਟੀ ਤੋਂ ਇਹ ਜਵਾਬ ਠੀਕ ਹੈ ਪਰ 1991 ਦੀ ਮਰਦਮਸ਼ੁਮਾਰੀ ਦੇ ਸਵਾਲ ਦੇ ਜਵਾਬ ਵਿਚ ਨਹੀਂ। ਇਥੇ ਜਿਉਤਸਨਾ ਹੀ ਮੁੱਖ ਵਿਅਕਤੀ ਦੇ ਰੂਪ ਵਿਚ ਦਰਜ ਹੋਵੇਗੀ। ਪਰ ਇਹ ਜਵਾਬ ਜਿਉਤਸਨਾ ਨੂੰ ਆਪ ਦੇਣਾ ਪਵੇਗਾ।

ਹਾਲ ਹੀ ਵਿਚ 'ਅਨਸੂਆ' ਨੇ ਆਪਣਾ ਟਰੱਸਟ ਬਣਾਇਆ ਹੈ—'ਸ੍ਰੀ ਮਹਿਲਾ ਸੇਵਾ ਅਤੇ ਅਨਸੂਆ ਟਰੱਸਟ'। ਮਜ਼ਦੂਰ ਮਾਵਾਂ ਦੀਆਂ ਲੜਕੀਆਂ ਲਈ ਟਰੱਸਟ ਨੇ 'ਆਕਾਸ਼ ਰੀਗਾ' ਨਾਂ ਦਾ ਇਕ ਮਾਸਿਕ ਪੱਤਰ ਸ਼ੁਰੂ ਕੀਤਾ ਹੈ ਤਾਂ ਕਿ ਬਾਲਕਾਵਾਂ ਨੂੰ ਆਨੰਦ-ਮਨੋਰੰਜਨ ਦੇ ਨਾਲ ਵਿਹਾਰਕ ਗਿਆਨ ਵੀ ਮਿਲ ਸਕੇ।

### *ਵੀਡੀਓ ਸੇਵਾ :—*

ਵੀਡੀਓ ਸੇਵਾ ਦਸ ਸਾਲ ਤੋਂ ਵੀ ਜ਼ਿਆਦਾ ਸਮੇਂ ਤੋਂ ਹੋਂਦ ਵਿਚ ਹੈ ਅਤੇ ਵੀਡੀਓ ਸੇਵਾ ਸੰਮਤੀ ਨੇ ਦੱਸਿਆ ਹੈ ਕਿ ਉਹ ਆਧੁਨਿਕ ਤਕਨੀਕ ਦੀ ਵਰਤੋਂ ਬੜੀ ਯੋਗਤਾ ਨਾਲ ਕਰਦੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਵੀਡੀਓ ਸੇਵਾ, ਵੀਡੀਓ ਦੇ ਮਾਧਿਅਮ ਨਾਲ ਅਤੇ ਉਸ ਦੀ ਸਮਰਥਾ ਨਾਲ ਗਰੀਬ ਇਸਤਰੀਆਂ ਨੂੰ ਸੰਗਠਿਤ ਕਰ ਕੇ ਉਨ੍ਹਾਂ ਵਿਚ ਜਾਗਰਤੀ ਲਿਆਈ ਹੈ ਅਤੇ ਉਸ ਨੇ ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਅੱਗੇ ਵਧਾਇਆ ਹੈ।

ਵੀਡੀਓ ਸੇਵਾ ਨੇ ਪਿੰਡ ਨੂੰ ਆਪਣਾ ਕਾਰਜ-ਖੇਤਰ ਬਣਾਉਣ ਲਈ ਸਿੱਖਿਆ ਸ਼ੁਰੂ ਕੀਤੀ ਹੈ। ਇਸ ਵਿਚ ਗੂੰਦ ਇਕੱਠਾ ਕਰਨ ਵਾਲੇ, ਤੰਬਾਕੂ ਮਜ਼ਦੂਰ, ਬੀੜੀ ਮਜ਼ਦੂਰ ਵਰਗੀਆਂ ਮਿਲਾਪੜੀਆਂ ਇਸਤਰੀਆਂ ਨੂੰ ਪਿੰਡਾਂ

ਵਿਚ ਵੀਡੀਓ ਦੇ ਸੰਚਾਰ-ਪ੍ਰਬੰਧ ਦੇ ਕੇਂਦਰ ਸਥਾਪਤ ਕਰਨ ਲਈ ਤਿਆਰ ਕੀਤਾ ਹੈ। ਅਹਿਮਦਾਬਾਦ ਦੂਰਦਰਸ਼ਨ ਤੋਂ ਇਕ ਵਾਰ ਵੀਡੀਓ ਸੇਵਾ ਦਾ ਕੰਮ ਸੰਭਾਲਣ ਵਾਲੀ ਨੀਲਾ ਭੈਣ ਦਾਤਣੀਆਂ ਦੇ ਕੰਮ ਦਾ ਇਕ ਸੁੰਦਰ ਪ੍ਰੋਗਰਾਮ ਪ੍ਰਸਾਰਤ ਹੋਇਆ। ਇਕ ਸਕੂਲ ਦੇ ਚਬੂਤਰੇ 'ਤੇ ਸੜੇ ਹੋਏ ਫਲਾਂ ਦੀ ਟੋਕਰੀ ਲੈ ਕੇ ਵੇਚਣ ਲਈ ਬੈਠਣ ਵਾਲੀ ਇਸ ਨੀਲਾ ਭੈਣ ਦੀ ਵੀਡੀਓ ਲੀਲਾ ਨੂੰ ਦੇਖ ਕੇ ਹਮੇਸ਼ਾ ਹੀ ਮੇਰਾ ਮਨ ਨੱਚ ਉਠਦਾ ਹੈ।

ਵੀਡੀਓ ਸੇਵਾ ਟੀਮ ਵੀਡੀਓ ਸੇਵਾ ਦੇ ਨਾਂ ਨੂੰ ਸੰਭਾਲਦੀ ਹੈ। ਕਦੀ ਬਾਹਰ ਦੀ ਸੰਸਥਾ ਵੀ ਵੀਡੀਓ ਫਿਲਮ ਬਣਾਉਣ ਲਈ ਵੀਡੀਓ ਵਿਭਾਗ ਦੇ ਸਾਹਮਣੇ ਮੰਗ ਪੇਸ਼ ਕਰਦੀ ਹੈ। ਵੀਡੀਓ ਪ੍ਰੋਡਕਸ਼ਨ ਵਿਕਾਸ ਦਾ ਇਕ ਮਾਧਿਅਮ ਹੈ ਅਤੇ ਇਸ ਦੇ ਸਾਧਨਾਂ ਦੀ ਵਰਤੋਂ ਕਰਨਾ ਸਭ ਸਿਖ ਸਕਦੇ ਹਨ। ਵੀਡੀਓ ਸੇਵਾ ਵਿਚ ਕੈਮਰਾਮੈਨ ਕੌਣ ਹੈ ? ਲੀਲਾ ਭੈਣ ਅਤੇ ਸਾਊਂਡ ਰਿਕਾਰਡਿੰਗ ਕੌਣ ਕਰਦਾ ਹੈ ? ਧਨ ਲਕਸ਼ਮੀ ਕੱਪੜਾ ਕੰਮ ਮਾਰਕੀਟ ਦੀ ਸਿਰ 'ਤੇ ਭਾਰ ਢੋਣ ਵਾਲੀ ਮੰਜੁਲਾ, ਉਸ ਦੇ ਨਾਲ ਹੈ ਅਰੁਣਾ। ਸਕਰੀਨ ਪ੍ਰਿੰਟਰ ਮਜ਼ਦੂਰ ਦੀ ਧੀ ਦਰਸ਼ਨ ਪੁਰਾਤਨਵਾਦੀ ਰਾਜਪੂਤ ਦੀ ਪਤਨੀ ਹੈ। ਸੱਤ ਲੋਕਾਂ ਦੀ ਇਹ ਟੀਮ ਸਭ ਥਾਂ ਘੁੰਮ ਫਿਰ ਕੇ ਅਤੇ ਦੇਖ ਸੁਣ ਕੇ ਵੀਡੀਓ ਪ੍ਰੋਗਰਾਮ ਬਣਾਉਂਦੀ ਹੈ। ਇਹ ਕੰਮ ਉਹ 'ਸੇਵਾ' ਲਈ ਹੀ ਕਰਦੀ ਹੈ, ਵਪਾਰਕ ਮੰਤਵ ਲਈ ਨਹੀਂ। ਆਪਣੇ ਮੈਂਬਰਾਂ ਦੀ ਸਿੱਖਿਆ ਲਈ, ਨੀਤੀ-ਘਾੜਿਆਂ ਨੂੰ ਗਰੀਬਾਂ ਦੀਆਂ ਸਮੱਸਿਆਵਾਂ ਸਮਝਾਉਣ ਲਈ ਇਨ੍ਹਾਂ ਪ੍ਰੋਗਰਾਮਾਂ ਦੀ ਵਰਤੋਂ ਹੁੰਦੀ ਹੈ। ਹਾਂ, ਕਦੀ ਕਦੀ ਉਨ੍ਹਾਂ ਨੂੰ ਇਨਾਮ ਵੀ ਮਿਲ ਜਾਂਦੇ ਹਨ ਅਤੇ ਕਦੀ ਕਦੀ ਵਿਕਾਸਮੁਖੀ ਪ੍ਰੋਗਰਾਮ ਹੋਣ ਦੀ ਹਾਲਤ ਵਿਚ ਦੂਰਦਰਸ਼ਨ ਇਨ੍ਹਾਂ ਨੂੰ ਖਰੀਦ ਵੀ ਲੈਂਦਾ ਹੈ।

ਨੀਲਮ ਭੈਣ ਦੇ ਘਰ ਵਿਚ ਸਾਰੇ ਲੋਕ ਫੋਟੋਗਰਾਫੀ ਦੇ ਧੰਦੇ ਵਾਲੇ ਹਨ, 'ਸੈਲਫ ਐਂਪਲਾਇਡ' ਨੀਲਮ ਭੈਣ ਦੇ ਬੁੱਢੇ ਸੱਸ-ਸਹੁਰੇ, ਦੋ ਮੁੰਡੇ, ਧੀ, ਦੋ ਦਿਉਰ—ਸਭ ਦਾ ਘਰ ਦਾ ਕੰਮ-ਧਾਣਾ ਸਭ ਕੁਝ ਸੰਭਾਲਦੀ ਹੈ। ਪਲ ਭਰ ਲਈ ਵੀ ਚੈਨ ਨਾਲ ਬੈਠਣਾ ਤਾਂ ਸੰਭਵ ਹੀ ਕਿਵੇਂ ਹੋ ਸਕਦਾ ਹੈ ? ਪਰ ਅੰਦਰਲੀ ਬੇਚੈਨੀ ਕੁਝ ਨਵਾਂ ਕਰਨ ਲਈ ਚੰਚਲ ਹੋ ਉਠਦੀ ਹੈ। ਅਜਿਹੀ ਇਹ ਨੀਲਮ ਭੈਣ ਅੱਜ ਵੀਡੀਓ ਸੇਵਾ ਦੀ ਪ੍ਰਮੁੱਖ ਸੰਚਾਲਕ ਹੋ

ਗਈ ਹੈ। ਕਿੰਨੇ ਹੀ ਦੇਸ਼ਾਂ, ਵਿਦੇਸ਼ਾਂ ਵਿਚ ਘੁੰਮੀ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਇਨਾਮ ਵੀ ਲਏ ਹਨ। ਉਸ ਦੇ ਸਹੁਰਾ ਅਤੇ ਪਤੀ ਉੱਤਮ ਫੋਟੋਗਰਾਫਰ ਹਨ। ਇਸ ਤੋਂ ਇਲਾਵਾ ਉਹ ਵਿਆਹਾਂ ਦੇ ਵੀਡੀਓ ਵੀ ਬਣਾਉਂਦੇ ਹਨ। ਦੋਵੇਂ ਮੁੰਡੇ ਵੀ ਇਸੇ ਕਿੱਤੇ ਵਿਚ ਹਨ। ਪਰ ਉਹ ਜਦ ਛੋਟੇ ਸਨ ਤਦ ਘਰ ਆਉਣ ਵਾਲੇ ਮਹਿਮਾਨਾਂ ਨੂੰ ਮਾਣ ਨਾਲ ਕਹਿੰਦੇ ਸਨ ਕਿ ਮੇਰੇ ਪਿਤਾ ਵਿਆਹ ਦਾ ਵੀਡੀਓ ਬਣਾਉਂਦੇ ਹਨ ਪਰ ਮੇਰੀ ਮੰਮੀ ਤਾਂ ਦੂਰਦਰਸ਼ਨ ਦਾ ਵੀਡੀਓ ਬਣਾਉਂਦੀ ਹੈ।

*ਸਾਖ਼ਰਤਾ* :—

ਸੇਵਾ-ਅਕਾਦਮੀ ਵਿਚ ਵਰਕਰਾਂ ਅਤੇ ਮੈਂਬਰ ਇਸਤਰੀਆਂ ਨੂੰ ਹਰ ਤਰ੍ਹਾਂ ਦੀ ਸਿੱਖਿਆ ਦਿੱਤੀ ਜਾਂਦੀ ਹੈ। ਅਗਵਾਈ, ਕਦਮ, ਸਾਖਰਤਾ, ਲਿਖਣ ਕਲਾ, ਰਿਸਰਚ ਇੰਨਵੈਸਟੀਗੇਸ਼ਨ, ਦਾਕਰਾ ਸਮੂਹ ਸੰਚਾਲਨ, ਕੰਪਿਊਟਰ, ਕੋਡਿੰਗ, ਅਨੈਲਸਿਜ਼ ਵਰਗੇ ਸਭ ਤਰ੍ਹਾਂ ਦੇ ਕਾਰਜ ਕੈਂਪ ਪਿਛਲੇ 6 ਸਾਲਾਂ ਵਿਚ ਲਗਾਏ ਗਏ ਹਨ। ਇਨ੍ਹਾਂ ਕੈਂਪਾਂ ਵਿਚ ਨਿਰ-ਅੱਖਰ ਇਸਤਰੀਆਂ ਨੂੰ ਖੁੱਲ੍ਹਦੇ ਅਤੇ ਖਿੜਦੇ ਦੇਖਣਾ ਵੀ ਇਕ ਅਨੁਭਵ ਹੈ।

ਕਈ ਲੋਕ ਪੁੱਛਦੇ ਹਨ ਕਿ ਸਾਖਰਤਾ ਦਾ ਕੰਮ ਐਨੀ ਦੇਰ ਨਾਲ ਕਿਉਂ ? ਜਦੋਂ ਕਿ 'ਸੇਵਾ' ਨੂੰ ਤਾਂ ਪੱਝੀ ਸਾਲ ਹੋ ਗਏ ਹਨ। ਮੈਂ ਵੀ ਹੋਰ ਮੱਧ ਵਰਗੀ ਇਸਤਰੀਆਂ ਵਾਂਗ ਮੰਨ ਲਿਆ ਸੀ ਕਿ ਪੜ੍ਹਨ ਲਿਖਣ ਲੱਗਣਗੀਆਂ ਤਾਂ ਗਰੀਬ ਇਸਤਰੀਆਂ ਦੀਆਂ ਅੱਧੀਆਂ ਮੁਸੀਬਤਾਂ ਦੂਰ ਹੋ ਜਾਣਗੀਆਂ। ਕੀ ਤੁਸੀਂ ਵਿਸ਼ਵਾਸ ਕਰੋਗੇ ਕਿ ਅਠਾਰਾਂ ਵਾਰ ਸਾਖਰਤਾ ਜਮਾਤਾਂ ਸ਼ੁਰੂ ਕੀਤੀਆਂ ਪਰ ਉਹ ਨਹੀਂ ਚਲੀਆਂ। ਤਾਂ ਮੇਰੀ ਸਮਝ ਵਿਚ ਆਇਆ ਕਿ ਅੱਖਰ-ਗਿਆਨ ਦੇ ਨਾਲ ਜੀਵਨ ਦਾ ਸੰਦਰਭ ਤਾਂ ਹੋਣਾ ਹੀ ਚਾਹੀਦਾ ਹੈ। ਉਨ੍ਹਾਂ ਦੀਆਂ ਸਜੀਵ ਅਤੇ ਰੁਜ਼ਗਾਰ ਦੀਆਂ ਸਮੱਸਿਆਵਾਂ ਦੂਰ ਕਰਨ ਵਾਲਾ ਅੱਖਰ-ਗਿਆਨ ਦੇਣ ਵਾਲਾ ਅਧਿਆਪਕ ਕਿਥੋਂ ਲਿਆਂਦਾ ਜਾਵੇ ? 1999 ਵਿਚ ਹੁਣ ਜਾ ਕੇ ਅੱਖਰ-ਗਿਆਨ ਦੇਣਾ ਸ਼ੁਰੂ ਕੀਤਾ ਹੈ। ਬੰਦਨਾ ਭੈਣ ਨੇ ਇਸਤਰੀਆਂ ਨੂੰ ਅੱਖਰ ਗਿਆਨ ਦੇਣ ਦੇ ਇਰਾਦੇ ਨਾਲ

15 ਤੋਂ 18 ਅਤੇ 25 ਤੋਂ 50 ਵਰ੍ਹਿਆਂ ਤਕ ਦੇ ਦੋ ਵੱਖਰੇ ਉਮਰ-ਸਮੂਹ ਬਣਾਏ ਅਤੇ ਜਮਾਤਾਂ ਦਾ ਸਮਾਂ ਇਸਤਰੀਆਂ ਦੇ ਕੰਮ ਵਿਚ ਵਿਘਨ ਨਾ ਪਵੇ, ਇਸ ਤਰ੍ਹਾਂ ਰੱਖਿਆ ਜਾਵੇ ਤਾਂ ਹੀ ਉਹ ਆ ਸਕਦੀਆਂ ਹਨ। ਅੱਖਰ-ਗਿਆਨ ਦੇਣ ਦੀ ਪ੍ਰਣਾਲੀ ਬਿਲਕੁਲ ਸਾਦੀ ਅਤੇ ਸਰਲ ਰੱਖੀ ਗਈ ਹੈ ਤਾਂ ਕਿ ਇਸਤਰੀਆਂ ਦੀ ਦਿਲਚਸਪੀ ਵੀ ਬਣੇ ਅਤੇ ਉਹ ਛੇਤੀ ਸਮਝ ਵੀ ਸਕਣ।

ਮੈਂਬਰ ਇਸਤਰੀਆਂ ਆਪ ਹੀ ਦਸਤਖਤ ਕਰਕੇ ਕੰਮ ਚਲਾਉਣ ਲੱਗ ਪਈਆਂ ਹਨ। ਹੌਲੀ ਹੌਲੀ ਪੜ੍ਹਨ ਅਤੇ ਪੱਤਰ ਵੀ ਲਿਖਣ ਲੱਗੀਆਂ ਹਨ। ਰਾਤ-ਦਿਨ ਗਰੀਬੀ ਦੇ ਨਾਲ ਜੰਗ ਛੇੜੀ ਬੈਠੀਆਂ ਇਸਤਰੀਆਂ ਨੂੰ ੳ, ਅ, ੲ ਲਿਖਣਾ ਮੁਸ਼ਕਲ ਤਾਂ ਹੈ ਹੀ ਪਰ 'ਅੰਨ੍ਹੇ ਅਤੇ ਅਨਪੜ੍ਹ ਦੋਵੇਂ ਇਕੋ ਜਿਹੇ' ਇਸ ਕਹਾਵਤ ਦਾ ਅਨੁਭਵ ਕਈ ਵਾਰ ਹੋਣ ਨਾਲ ਪੜ੍ਹਨ ਦਾ ਮਨ ਤਾਂ ਨਹੀਂ ਕਰਦਾ। ਕਈ ਇਸਤਰੀਆਂ ਤਾਂ ਸੁਪਨੇ ਵੀ ਦੇਖਣ ਲੱਗਦੀਆਂ ਹਨ ਕਿ ਕਦੋਂ ਕੁਰਸੀ 'ਤੇ ਬੈਠੀਏ ਅਤੇ ਟੇਬਲ ਉਤੇ ਪਈਆਂ ਫਾਈਲਾਂ ਵਿਚ ਕੁਝ ਨਾ ਕੁਝ ਲਿਖਦੀਆਂ ਰਹੀਏ। ਇਸਤਰੀਆਂ ਨੂੰ ਅੱਖਰ-ਗਿਆਨ ਦੇਣਾ ਬਹੁਤ ਜ਼ਰੂਰੀ ਹੈ।

55 ਸਾਲ ਦੀ ਸੋਨਾ ਭੈਣ ਡੱਬੇ ਧੋਣ ਦਾ ਕੰਮ ਕਰਦੀ ਹੈ। ਪਤੀ ਫੇਰੀ ਲਾਉਂਦੇ ਸਨ, ਮੁੰਡੇ ਵੱਖਰੇ ਰਹਿੰਦੇ ਸਨ। ਦੋਵੇਂ ਕੰਮ ਕਰਦੇ ਸਨ ਅਤੇ ਘਰ ਚਲਾਉਂਦੇ ਸਨ ਪਰ ਉਨ੍ਹਾਂ ਦਾ ਪੜ੍ਹਨ ਦਾ ਬੜਾ ਮਨ ਸੀ। 'ਸੇਵਾ' ਵਲੋਂ ਸ਼ੁਰੂ ਕੀਤੀਆਂ ਗਈਆਂ ਸਾਖਰਤਾ ਜਮਾਤਾਂ ਵਿਚ ਸੋਨਾ ਭੈਣ ਰੋਜ਼ ਪੜ੍ਹਨ ਜਾਂਦੀ ਹੈ। ਬੜੀ ਉਤਸ਼ਾਹੀ ਸੋਨਾ ਭੈਣ ਨੇ ਕਾਫੀ ਕੁਝ ਸਿਖ ਲਿਆ। ਅੰਦਰਲੀ ਖੁਸ਼ੀ ਉਮਰ ਨੂੰ ਨਹੀਂ ਦੇਖਦੀ। ਉਹ ਕਹਿੰਦੀ ਹੈ ਕਿ ਥੋੜ੍ਹਾ ਬਹੁਤ ਵੀ ਜੇ ਸਿਖ ਲਵਾਂਗੇ ਤਾਂ ਕਿਸੇ ਦੇ ਅਧੀਨ ਤਾਂ ਨਹੀਂ ਰਹਿਣਾ ਪਵੇਗਾ। ਅੰਗੂਠੇ ਦੀ ਥਾਂ ਹੁਣ ਸੋਨਾ ਭੈਣ ਦਸਤਖਤ ਕਰਦੀ ਹੈ। ਅੱਗੇ ਜ਼ਿਆਦਾ ਸਿਖਣ ਲਈ ਜਮਾਤਾਂ ਵਿਚ ਬਕਾਇਦਾ ਰੂਪ ਨਾਲ ਜਾਂਦੀ ਹੈ।

ਪਰ ਕਦੇ ਸਾਖਰਤਾ ਜਮਾਤਾਂ ਦੇ ਗੁਰੂ-ਚੇਲੇ ਬਦਲ ਵੀ ਜਾਂਦੇ ਹਨ। ਅਨਪੜ੍ਹ ਕਹਾਉਂਦੀਆਂ ਇਸਤਰੀਆਂ ਜ਼ਿੰਦਗੀ ਦੇ ਪਾਠਕ ਨੂੰ ਪੜ੍ਹਾਉਂਦੀਆਂ ਹਨ, ਸਮਾਜ ਕਿਥੇ ਖੜ੍ਹਾ ਹੈ, ਇਸ ਦਾ ਅਹਿਸਾਸ ਵੀ ਕਰਵਾਉਂਦੀਆਂ ਹਨ।

ਫੂਲ ਬਾਈ ਧੋਲਕਾ ਤਹਿਸੀਲ ਦੀ ਗ਼ਰੀਬ ਮਿਹਨਤੀ ਇਸਤਰੀ ਹੈ, ਮਜ਼ਦੂਰੀ ਕਰਕੇ ਢਿੱਡ ਪਾਲਦੀ ਹੈ। ਸਾਖਰਤਾ ਜਮਾਤਾਂ ਵਿਚ ਜਾਂਦੀ ਹੈ। ਇਕ ਦਿਨ ਪ੍ਰੀਖਿਆ ਦੇਣ ਲਈ ਰਾਤ ਭਰ ਯਾਦ ਕੀਤਾ ਕਿ ਕ ਕਮਲ, ਗ ਗੁਲਾਬ ਦਾ ਗ ਜਦ ਉਠੀ ਤਾਂ ਸਭ ਭੁੱਲ ਗਈ।

ਦੁਪਹਿਰ ਜਮਾਤ ਵਿਚ ਗਈ ਤਾਂ ਉਸ ਦਾ ਮੂੰਹ ਉਤਰ ਗਿਆ ਸੀ। ਅਧਿਆਪਕਾ ਨੇ ਰੁਕ ਰੁਕ ਕੇ ਪੁੱਛਿਆ ਤਾਂ ਬੋਲੀ, "ਭੈਣ, ਪਹਿਲਾਂ ਮੈਨੂੰ ਦੱਸੇਂਗੀ ਕਿ ਕਮਲ ਤੋਂ ਕੀ ਭਾਵ ?"

"ਅਰੇ ਤੈਨੂੰ ਐਨਾ ਵੀ ਪਤਾ ਨਹੀਂ ਹੈ, ਤਲਾਅ ਵਿਚ ਜੋ ਫੁੱਲ ਖਿੜਦਾ ਹੈ ਉਸ ਨੂੰ ਕਮਲ ਕਹਿੰਦੇ ਹਨ।"

"ਪਰ ਭੈਣ, ਤਲਾਅ ਤੋਂ ਕੀ ਭਾਵ ਹੈ ?" ਫੂਲ ਭੈਣ ਨੇ ਦੂਜਾ ਸਵਾਲ ਪੁੱਛਿਆ। ਅਰੇ—ਰੇ, ਤੇਰੇ ਪਿੰਡ ਦੇ ਬਾਹਰ ਦੇਵੜ ਤਲਾਅ ਨਹੀਂ ਹੈ ? ਉਸ ਵਿਚ ਜੇ ਪਾਣੀ ਭਰੀਏ ਤਾਂ ਉਸ ਨੂੰ ਤਲਾਅ ਕਿਹਾ ਜਾਵੇਗਾ ਅਤੇ ਉਸ ਵਿਚ ਕਮਲ ਖਿੜ ਸਕਦਾ ਹੈ।"

"ਅਰੇ ਭੈਣ, ਕੈਸਾ ਪਾਣੀ ? ਅਸੀਂ ਤਾਂ ਦਸ ਕੋਹ ਚੱਲ ਕੇ ਪਾਣੀ ਲਿਆਉਂਦੇ ਹਾਂ ਤਾਂ ਕਿਤੇ ਪਾਣੀ ਮਿਲਦਾ ਹੈ। ਸਾਨੂੰ ਫੁੱਲ ਦੇ ਅਜਿਹੇ ਨਾਂ ਕਿਵੇਂ ਆ ਸਕਦੇ ਹਨ ? ਅੱਕ, ਧਤੂਰਾ, ਚਲਾਈ, ਮਿਰਚ ਕਹੋ ਤਾਂ ਪਤਾ ਵੀ ਲੱਗੇ।"

ਜਮਾਤ ਪੂਰੀ ਹੋਈ ਤਦ ਤਕ ਤਾਂ ਕਲਾਸ ਵਿਚੋਂ "ਕ ਕਮਲ ਦਾ" ਦਾ ਕ ਹਵਾ ਵਿਚ ਉਡ ਗਿਆ ਸੀ।

'ਸੇਵਾ' ਦੀ ਕਾਰਜਕਰਤਾ ਅੱਖਰ-ਗਿਆਨ ਦੇਣ ਲਈ ਗਈ। ਪਰ ਪਿੰਡ ਦੀ ਇਕ ਨਿਰ-ਅੱਖਰ ਇਸਤਰੀ ਤੋਂ ਸਮਾਜ-ਸ਼ਾਸਤਰ ਸਿਖ ਕੇ ਮੁੜੀ। ਬੰਦਨਾ ਭੈਣ ਹੁਣ ਪੁਲਿਸ ਦਾ ਪ ਬੋਲਦੀ ਹੈ ਤਾਂ ਸਭ ਸਮਝ ਜਾਂਦੇ ਹਨ। ਇਸ ਤੋਂ ਇਲਾਵਾ ਪੁਲਿਸ, ਕਾਨੂੰਨ, ਅਨੁਸ਼ਾਸਨ, ਸੰਸਦ ਆਦਿ ਸਾਰੇ ਵਿਸ਼ਿਆਂ ਨੂੰ ਪ ਨਾਲ ਜੋੜ ਲੈਂਦੀ ਹੈ।

'ਸੇਵਾ' ਦੀਆਂ ਸਰਗਰਮੀਆਂ ਨੂੰ ਅੰਕਾਂ ਵਿਚ ਸੰਖੇਪ ਢੰਗ ਨਾਲ ਇਸ ਤਰ੍ਹਾਂ ਦਰਸਾਇਆ ਜਾ ਸਕਦਾ ਹੈ : 1999, ਯੂਨੀਅਨ ਸਰਗਰਮੀ ਰਾਹੀਂ 38,000 ਮੈਂਬਰਾਂ ਦੀ 4 ਕਰੋੜ 80 ਲੱਖ ਰੁਪਏ ਦੇ ਕਰੀਬ ਆਮਦਨ

ਵਿਚ ਵਾਧਾ ਕੀਤਾ ਸੀ ਜਦੋਂ ਕਿ ਗ੍ਰਾਮ ਵਿਕਾਸ ਰਾਹੀਂ 35,000 ਇਸਤਰੀਆਂ ਨੇ ਨੌਂ ਕਰੋੜ ਸੱਤਰ ਲੱਖ ਰੁਪਏ ਦੀ ਆਮਦਨ ਕੀਤੀ ਸੀ। 'ਸੇਵਾ' ਬੈਂਕ ਰਾਹੀਂ 96,000 ਮੈਂਬਰਾਂ (ਪਿੰਡ ਦੀਆਂ ਇਸਤਰੀਆਂ ਸਮੇਤ) ਨੇ ਇਕ ਕਰੋੜ ਪੰਜਾਹ ਲੱਖ ਰੁਪਏ ਦੇ ਕਰੀਬ ਦੀ ਇਸਤਰੀਆਂ ਦੀ ਮਾਲਕੀ ਵਾਲੀ ਜਾਇਦਾਦ ਬਣਾਈ ਸੀ। 20,154 ਇਸਤਰੀਆਂ ਅਤੇ 31,798 ਬੱਚਿਆਂ ਨੂੰ ਸਿਹਤ ਸੇਵਾਵਾਂ ਪਹੁੰਚਾਈਆਂ ਗਈਆਂ। 9486 ਮੈਂਬਰਾਂ ਤਕ ਕਾਨੂੰਨੀ ਸੇਵਾ ਪਹੁੰਚਾਈ ਗਈ। 595 ਮੈਂਬਰਾਂ ਨੇ ਸੰਗਠਨ ਦੀ ਸਿੱਖਿਆ ਹਾਸਲ ਕੀਤੀ।

ਸਾਰੀਆਂ ਮੈਂਬਰਾਂ ਨੂੰ ਸਮੂਹਕ ਬੀਮਾ ਯੋਜਨਾ ਵਿਚ ਲੈ ਲਿਆ ਗਿਆ ਹੈ। ਹੁਣ ਇਹ ਸਰਕਾਰ ਦੇ ਰਾਹਤ ਕਾਰਜਾਂ 'ਤੇ ਨਿਰਭਰ ਨਹੀਂ ਹਨ—ਰਾਹਤ ਕਾਰਜ ਹਮੇਸ਼ਾ ਹੀ ਮਿੱਟੀ ਪੁੱਟਣ ਅਤੇ ਪੱਥਰ ਤੋੜਨ ਦੇ ਹੁੰਦੇ ਹਨ। ਉਹ ਗਰੀਬ ਲੋਕਾਂ ਦੇ ਜੀਵਨ ਦਾ ਕਿੰਨਾ ਕੁ ਕਲਿਆਣ ਕਰ ਸਕਦੇ ਹਨ ? ਇਹ ਇਸਤਰੀਆਂ ਇਕ ਵਾਰ ਸੰਗਠਿਤ ਹੋਈਆਂ ਤਾਂ ਉਨ੍ਹਾਂ ਵਿਚ ਨਵਾਂ ਨਵਾਂ ਕੁਝ ਕਰਨ ਦੀ ਹਿੰਮਤ ਅਤੇ ਸੂਝ-ਬੂਝ ਆਈ। ਆਪਣੇ ਸਹਾਰੇ ਉਹ ਕੁਝ ਜੀਵਨ ਵਿਕਾਸ ਸਾਧ ਸਕੀਆਂ। ਰਚਨਾਤਮਕ ਸੰਗਠਨ ਜ਼ਰੂਰੀ ਹੈ, ਇਸ ਦਾ ਕੋਈ ਬਦਲ ਨਹੀਂ ਹੈ, ਨਾ ਹੀ ਕੋਈ ਛੋਟਾ ਰਸਤਾ ਹੈ। ਮਰੇ ਬਿਨਾ ਕੋਈ ਸਵਰਗ ਪਹੁੰਚਿਆ ਹੈ ਕੀ ?

### *"ਸੇਵਾ" ਮੁਹਿੰਮ:—*

ਗੁਲਾਮੀ, ਗਰੀਬੀ, ਬੇਕਾਰੀ, ਭੇਦ-ਭਾਵ ਦੀਆਂ ਹਾਲਤਾਂ ਵਿਚ ਪਏ ਰਹਿਣਾ ਕਿਸ ਨੂੰ ਚੰਗਾ ਲੱਗ ਸਕਦਾ ਹੈ ? ਇਹ ਤਾਂ ਇਕ ਅਸਹਿ ਪੀੜ ਹੈ। ਇਸ ਵਿਚੋਂ ਲਾਚਾਰੀ ਦੀ ਹਾਲਤ ਵਿਚ ਪੈਣ ਤੋਂ ਬਚਣ ਲਈ ਮੁਹਿੰਮ ਦਾ ਹੋਣਾ ਜ਼ਰੂਰੀ ਹੈ। ਭਾਰਤ ਵਿਚ ਅਨੇਕ ਮੁਹਿੰਮਾਂ ਚੱਲੀਆਂ ਹਨ। ਅੰਦੋਲਨ ਹੋਏ ਹਨ ਅਤੇ ਅੱਜ ਵੀ ਸਰਗਰਮ ਹਨ—ਵਾਤਾਵਰਣ ਦੇ, ਇਸਤਰੀਆਂ ਦੇ, ਦਲਿਤਾਂ ਦੇ, ਆਦਿਵਾਸੀਆਂ ਦੇ, ਮਾਨਵ ਅਧਿਕਾਰਾਂ ਦੇ, ਮਜ਼ਦੂਰਾਂ ਦੇ ਅੰਦੋਲਨ। ਇਨ੍ਹਾਂ ਸਾਰਿਆਂ ਵਿਚ ਇਕੋ ਜਿਹੀ ਗੱਲ ਹੈ ਕਿ ਸਾਰੇ ਮਨੁੱਖਾਂ

ਵਿਚ ਦੇਸ਼ ਦੇ ਸਾਧਨਾਂ ਦੀ ਨਿਆਂਪੂਰਨ ਅਤੇ ਬਰਾਬਰ ਵੰਡ ਹੋਵੇ। ਇਨ੍ਹਾਂ ਸਾਰਿਆਂ ਨੇ ਮੌਜੂਦਾ ਹਾਲਤ ਵਿਚ ਆਰਥਿਕ ਪੱਧਰ 'ਤੇ ਬੜਾ ਭੇਦ ਖੜ੍ਹਾ ਕਰ ਦਿੱਤਾ ਹੈ। ਵਾਤਾਵਰਣ ਦੇ ਪੱਧਰ 'ਤੇ ਨਾਜ਼ਕ ਹਾਲਤ ਬਣਾ ਦਿੱਤੀ ਹੈ। ਸਮਾਜਿਕ ਪੱਧਰ 'ਤੇ ਭੇਦ-ਭਾਵ ਅਤੇ ਸੰਕਟ ਨੂੰ ਡੂੰਘਾ ਕਰ ਦਿੱਤਾ ਹੈ ਅਤੇ ਅਜਿਹੀ ਮੁਸ਼ਕਲ ਹਾਲਤ ਵਿਚ ਇਸਤਰੀਆਂ ਦੀ ਹਾਲਤ ਦਇਆ ਵਾਲੀ ਹੋਈ ਹੈ।

'ਸੇਵਾ' ਦੀ ਸਵੈ-ਰੁਜ਼ਗਾਰੀ ਇਸਤਰੀਆਂ ਦੀ ਇਕ ਮੁਹਿੰਮ ਹੈ। 'ਸੇਵਾ' ਸਿਰਫ ਇਕ ਸੰਸਥਾ ਨਹੀਂ ਹੈ। ਸ਼ੁਰੂ ਇਹ ਇਕ ਯੂਨੀਅਨ ਦੇ ਰੂਪ ਵਿਚ ਹੋਈ·ਸੀ ਅਤੇ ਯੂਨੀਅਨ ਹੀ 'ਸੇਵਾ' ਮੁਹਿੰਮ ਦਾ ਪ੍ਰਭਾਵਸ਼ਾਲੀ ਸਥਾਨ ਬਣਿਆ। 'ਸੇਵਾ' ਮੁਹਿੰਮ ਦੇ ਪ੍ਰਮੁੱਖ ਮੁੱਦੇ ਰੋਜ਼ੀ ਰੋਟੀ ਦੇ ਹੱਕ ਨਾਲ ਜੁੜੇ ਹਨ। ਗ਼ਰੀਬ ਮਜ਼ਦੂਰ, ਉਤਪਾਦਕ, ਹੌਸਲੇ ਨਾਲ ਵਿਕਰੀ ਕਰਨ ਵਾਲਿਆਂ ਦੇ ਰੁਜ਼ਗਾਰ ਰਾਹੀਂ ਦੇਸ਼ ਦੀ ਸਮਰਥਾ ਵਿਚ ਇਨ੍ਹਾਂ ਦਾ ਯੋਗਦਾਨ ਅਣਦਿੱਸਦਾ ਅਤੇ ਅਣਗੌਲਿਆ ਰਹਿਣ ਕਾਰਣ ਇਹ ਮਜ਼ਦੂਰ ਇਸਤਰੀਆਂ ਉੱਚ-ਪੱਧਰ ਤਕ ਆਪਣੀ ਆਵਾਜ਼ ਪਹੁੰਚਾਉਣ ਦੀ ਕੋਸ਼ਿਸ਼ ਵਿਚ ਲੱਗੀਆਂ ਹਨ।

ਗ਼ਰੀਬ ਦਾ ਧਨ ਤਾਂ ਗੱਠ ਵਿਚ ਹੋਣਾ ਚਾਹੀਦਾ ਹੈ। ਜੇਬ ਵਿਚ ਪੈਸੇ ਚਾਹੀਦੇ ਹਨ। ਉਨ੍ਹਾਂ ਦੇ ਬੈਂਕ ਆਦਿ ਖਾਤਿਆਂ ਵਿਚ ਜਮ੍ਹਾ ਰਕਮ ਚਾਹੀਦੀ ਹੈ ਤਾਂ ਕਿ ਸਥਾਨਕ ਸੂਦਖੋਰ, ਵਿਚੋਲੇ, ਠੇਕੇਦਾਰ, ਵੱਡੇ ਕਿਸਾਨਾਂ ਆਦਿ ਨਾਲ ਉਨ੍ਹਾਂ ਦਾ ਸੰਬੰਧ ਲਾਚਾਰੀ ਦਾ ਸੰਬੰਧ ਨਾ ਰਹੇ। ਤਦ ਹੀ ਗਰੀਬ ਲੋਕ ਆਪਣੇ ਛੋਟੇਪਣ ਦੀ ਭਾਵਨਾ ਨੂੰ ਤਿਆਗ ਸਕਦੇ ਹਨ। ਇਸਤਰੀ ਹੋਣ ਦੇ ਕਾਰਣ, ਨੀਵੀਂ ਜਾਤ ਦਾ ਹੋਣ ਕਾਰਣ ਜਾਂ ਨਿਰ-ਅੱਖਰਤਾ ਦੀ ਵਜ੍ਹਾ ਨਾਲ ਅਨੁਭਵ ਹੋਣ ਵਾਲੀ ਮਜਬੂਰੀ ਨੂੰ ਸੰਗਠਿਤ ਸ਼ਕਤੀ ਰਾਹੀਂ ਦੂਰ ਕਰਕੇ ਸੰਗਠਨ ਸਥਾਪਤ ਕਰਨ ਵਿਚ ਗਰੀਬਾਂ ਦੀ, ਗਰੀਬ ਇਸਤਰੀਆਂ ਦੀ ਸਹਾਇਤਾ; ਸਮਾਜ ਦਾ ਹਰ ਵਰਗ ਅਤੇ ਸਰਕਾਰ ਕਰੇ, ਇਹ ਜ਼ਰੂਰੀ ਹੈ।

ਚਾਰ ਦਹਾਕਿਆਂ (1955-1995) ਦੀਆਂ ਮਜ਼ਦੂਰ ਇਸਤਰੀਆਂ ਦੇ ਇਸ ਸੇਵਾ ਸਫਰ ਦਾ ਸੰਖੇਪ ਵਿਚ ਵਰਣਨ ਕਰਨਾ ਹੋਵੇ ਤਾਂ ਮੈਂ ਉਸ ਨੂੰ

'ਦੂਜੀ ਆਜ਼ਾਦੀ' ਕਹਿਣਾ ਚਾਹਾਂਗੀ। ਡੂੰਘੀ ਖੱਡ ਵਿਚ ਡਿਗੀਆਂ ਹੋਈਆਂ ਗਰੀਬ ਇਸਤਰੀਆਂ ਨੂੰ ਮੁੱਠੀ-ਮੁੱਠੀ ਭਰ ਮਿੱਟੀ ਪਾ ਕੇ ਹਨੇਰੇ ਟੋਏ ਵਿਚੋਂ ਬਾਹਰ ਖਿੱਚਣਾ ਹੋਵੇਗਾ। ਮੈਥੋਂ ਜੋ ਕੁਝ ਹੋਇਆ ਮੈਂ ਕੀਤਾ। ਮੇਰੇ ਅਣਗਿਣਤ ਸਾਥੀਆਂ ਨੇ ਟੋਏ ਭਰਨ ਵਿਚ ਅਣਥੱਕ ਮਿਹਨਤ ਕੀਤੀ ਹੈ। ਗਰੀਬੀ ਅਤੇ ਨਾ-ਬਰਾਬਰੀ ਨੂੰ ਜਦੋਂ ਮੈਂ ਦੂਰ ਤੋਂ ਦੇਖਦੀ ਸਾਂ ਤਾਂ ਭੈ-ਭੀਤ ਹੋ ਜਾਂਦੀ ਸਾਂ ਪਰ ਮਿੱਟੀ ਨਾਲ ਟੋਏ ਭਰਨ ਦੀ ਪ੍ਰਕਿਰਿਆ ਦੌਰਾਨ ਸਾਡੇ ਸਾਰਿਆਂ ਵਿਚ ਇਕ ਅਨੋਖਾ ਉਤਸ਼ਾਹ ਅਤੇ ਹੌਂਸਲਾ ਵੀ ਜਾਗਿਆ ਹੈ। ਪ੍ਰਚੰਡ ਉਮੀਦ ਜਾਗੀ ਹੈ ਕਿ ਰਚਨਾਤਮਕ ਸੰਘ-ਸ਼ਕਤੀ ਰਾਹੀਂ ਅਸੀਂ ਸੰਭਵ ਹੈ 'ਮੇਰੂ' ਨੂੰ ਹਿਲਾ ਸਕਾਂਗੇ।

ਹਰ ਪਲ ਟੋਇਆਂ ਨੂੰ ਭਰਦੇ ਦੇਖਦੇ ਹਾਂ ? ਕਈਆਂ ਨੂੰ ਸਤਹਿ 'ਤੇ ਪਹੁੰਚਦੇ ਦੇਖਦੇ ਹਾਂ, ਕਦੀ ਦੁਬਾਰਾ ਟੋਏ ਵਿਚ ਲੁੜ੍ਹਕਦੇ ਵੀ ਦੇਖਦੇ ਹਾਂ ਪਰ ਜੇ ਮੈਂ ਸੱਚ ਕਹਾਂ ਤਾਂ ਰੋਜ਼-ਰੋਜ਼ 'ਹੈਯਾ' ਕਹਿ ਕੇ ਮਿੱਟੀ ਪਾਉਣ ਦਾ ਅਨੁਭਵ ਹੀ ਮੈਨੂੰ ਤਾਂ ਪਰਮ-ਹਿਤਕਾਰੀ ਲੱਗਦਾ ਹੈ।

---

ਹਰਿਸਿਮਰਨ ਬੁਕ ਵਰਕ ਐਂਡ ਗ੍ਰੈਫਿਕਸ, ਬੀ-20, ਈਸਟ ਬਲਦੇਵ ਪਾਰਕ, ਦਿੱਲੀ-110051 ਤੋਂ ਲੇਜ਼ਰ ਟਾਈਪਸੈਟਿੰਗ ਹੋ ਕੇ ਬਾਬਾ ਪ੍ਰਿੰਟ ਆਰਟਸ, ਮੰਗੋਲਪੁਰੀ, ਨਵੀਂ ਦਿੱਲੀ-110083 ਤੋਂ ਛਪੀ।